ਕੂੜ ਕਪਟ ਪਾਜ ਲਹਿਜਾਸੀ ਮਨਮੁਖ ਫੀਕਾ ਆਲਾਉ।

ੴ

ਮਨਮਤ ਪ੍ਰਹਾਰ ਨੰਬਰ ੬

# ਗੁਰਮਤ ਵਿਰੋਧ ਬਿਨਾਸ਼

ਅਰਥਾਤ

ਦੁਰਗਾ ਪ੍ਰੈਸ ਨਾਭਾ ਤੋਂ ਪ੍ਰਗਟ ਹੋਏ

## "ਅਨੰਦ ਬਿਵਾਹ ਪਰ ਵਿਚਾਰ"

ਨਾਮਕ ਰਸਾਲੇ ਦਾ ਉੱਤਰ ਅਤੇ

ਉਸਦੇ ਖੋਟਾਂ ਦੀ ਪੜਤਾਲ

ਜੋ

ਗੁਰਬਾਣੀ, ਗੁਰਮਤ ਦੇ ਪੁਸਤਕ, ਇਤਿਹਾਸ ਹਿੰਦੂ ਧਰਮ ਸ਼ਾਸਤ੍ਰ ਪ੍ਰਤੱਖ ਅਤੇ ਮਹਾਰਾਜਾ ਸਾਹਿਬ ਨਾਭਾ ਜੀ ਦੇ ਕਥਨ ਕੀਤੇ ਤੇ ਲਿਖ ਹੋਏ ਪ੍ਰਮਾਣਾਂ ਸਹਿਤ ਗੁਰਮਤਤੋਂ ਭੁਲਜਾਂ, ਗੁਰਮਤ ਵਿਰੋਧੀਆਂ ਅਰ ਸ੍ਵਾਰਥੀਆਂਦੇ ਅਗਜਾਨ ਵਿਨਾਸ਼ ਕਰਨ ਵਾਸਤੇ ਭਾਈ 'ਮੋਹਨਸਿੰਘਵੈਦ' ਤਰਨ ਤਾਰਨ(ਪੰਜਾਬ) ਨੇ ਗੁਰਮਤ ਪ੍ਰੇਮੀਆਂ ਲਈ ਜੂਨ ੧੯੦੯ ਵਿਚ ਪ੍ਰਕਾਸ਼ਤ ਕੀਤਾ ਸੀ।

ਜਿਸਨੂੰ ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਜੀ ਪੁਸਤਕਾਂ ਵਾਲੇ ਰੇਲ ਬਜ਼ਾਰ ਲਾਇਲਪੁਰ ਨੇ ਹੱਕ ਲੈਕੇ ਪ੍ਰਕਾਸ਼ਤਕੀਤਾ।

ਦੂਜੀਵਾਰ ੧੦੦੦] [ਭੇਟਾ ।

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਛਪਵਾਇਆ।

# ਸਮਰਪਣ !

ਕਲਗੀਧਰ ਪਿਤਾ ਸੱਚੇ ਰਖਯਕ ਹੋ ਦਾਸਨ ਕੇ,
ਮਾਲਕ ਤੇ ਪਾਲਕ ਸੁਧਾਰਕ ਪੰਥ ਖਾਲਸਾ।
ਰਖਯਕ ਸੁਰੀਤੀਆਂ ਵਿਨਾਸ਼ਕ ਕੁਰੀਤੀਆਂ ਦੇ,
ਆਦਿ ਅੰਤ ਮੱਧ ਹੋ ਸਹਾਈ ਪੰਥ ਖਾਲਸਾ।
ਆਪ ਦੇ ਪਿਆਰੇ ਰਾਜ ਭਾਗ ਦੇ ਸੰਵਾਰੇ,
ਨੀਤੀਆਦਿਦੇਭੰਡਾਰੇਬ੍ਰਿਧਭੂਸ਼ਣਪੰਥਖਾਲਸਾ।
ਨਾਭਾਪਤੀ ਮਹਾਰਾਜ ਸੇਵਾ ਮੈਂ ਸਮਰਪਨ ਹੈ,
ਗੁਰਮਤ ਵਿਰੋਧ ਹਰਿ ਗੌਰਵਤ ਰੀਤ ਖਾਲਸਾ।

ਦਾਸ—ਕਰਤਾ

ਅਰਪਨ ਭੇਟਾ ਕਰਨ ਹਿਤ ਛਾਪ ਆਗਿਆ ਦਰਬਾਰ।

ਇਸੇ ਲਿਏ ਅਰਪਿਤ ਸ਼ਰਧ ਸਿਰ ਆਗਿਆ ਕਿਰਪਾਲ

ਦੂਜੀ ਬਾਰ ਦੀ।

# ਬੇਨਤੀ

"ਗੁਰਮਤ ਵਿਰੋਧ ਬਿਨਾਸ਼" ਦੇ ਪਰਕਾਸ਼ਤ ਹੋਵਨ ਦਾ ਕਾਰਨ ਪੁਸਤਕ ਦੀ ਭੂਮਿਕਾ ਵਿਚ ਹੀ ਪਰਗਟ ਹੈ ਅਰ ਇਹ ਬੜੀ ਹੀ ਪਰਸੰਨਤਾ ਹੈ ਕਿ ਇਸ ਪੁਸਤਕ ਨੇ ਪੂਰੀ ਸਫਲਤਾ ਪ੍ਰਾਪਤ ਕਰਨ ਤੋਂ ਭੀ ਕੁਝ ਵਧੇਰੇ ਗੁਰਮਤ ਪਰੇਮੀਆਂ ਦੇ ਪਰੇਮ ਨੂੰ ਆਪਣੇ ਵਲ ਖਿਚਿਆ ਅਰ ਗੁਰਮਤ ਵਿਰੋਧੀਆਂ ਨੂੰ ਪੂਰਾ ਨਿਵਾਲ਼ ਦਿਖਾਇਆ ਹੈ ਜਿਸਦੇ ਪੂਰੇ ਸਮਾਚਾਰ ਸਮੇਂ ਸਮੇਂ "ਦੁਖਨਿਵਾਰਨਪਤ੍ਰ" ਵਿਚ ਪਰਕਾਸ਼ਤ ਹੁੰਦੇ ਹਨ। ਇਹ ਕੇਵਲ ਸਚੇ ਪਿਤਾ ਸਤਿਗੁਰੂ ਜੀਦੀ ਕ੍ਰਿਪਾ ਅਰ ਗੁਰਮਤ ਪ੍ਰੇਮੀਆਂ ਦੀ ਦਯਾਲਤਾ ਦਾ ਹੀ ਫਲ ਹੈ ਜੂਨ ੧੯੦੯ ਵਿਚ ਇਹ ਪੁਸਤਕ ੧੦੦੦ ਪਰਕਾਸ਼ਤ ਕਰਕੇ ਗੁਰਮਤ ਪਰੇਮੀਆਂ ਦੀ ਭੇਟਾ ਕੀਤੀ ਗਈ ਸੀ ਅਰ ਥੋੜੇ ਦਿਨਾਂ ਵਿਚ ਹੀ ਸਜਣਾਂ ਪਾਸ ਸਭ ਦੀ ਸਭ ਪੁਸਤਕ ਪਹੁੰਚ ਗਈ ਤੇ ਮੰਗਾਈ ਗਈ ਸੀ ਪਰ ਜਿਉਂ੨ ਇਸ ਪੁਸਤਕ ਦਾ ਪਰਚਾਰ ਹੋਇਆ ਤਿਉਂ੨ ਹੀ ਇਸਦੀ ਬੇਅੰਤ ਮੰਗ ਦੇ ਰੋਜ਼ ਹੀ ਕ੍ਰਿਪਾ ਪਤ੍ਰ ਪਹੁੰਚਨੇ ਸ਼ੁਰੂ ਹੋਗਏ ਅਰ ਅਜ ਤਕ ਪਹੁੰਚ ਰਹੇ ਹਨ, ਪੁਸਤਕ ਹੋਰ ਨਾਂ ਹੋਵਨ ਤੇ ਅਨੇਕਾਂ ਹੀ ਗੁਰਮਤ ਪ੍ਰੇਮੀ ਨਿਰਾਸ ਹੋ ਗਏ ਤੇ ਹੋ ਰਹੇ ਸਨ ਤੇ ਹਨ। ਦਾਸ ਦਾ ਵਿਚਾਰ ਸੀ ਕਿ ਇਸ ਪੁਸਤਕ ਦਾ ਹੋਰ ਵਾਧਾ ਕਰਕੇ ਤੇ ਸਾਥ ਹੀ "ਪੋਪ ਪਰਲਾਪ।" ਮਿਲਾਕੇ "ਪੰਜਾਬੀ ਪ੍ਰਚਾਰ ਰਤਨਾਵਲੀ" ਦੀ ਲੜੀ ਦੇ ਸਿਲਸਿਲੇ ਵਿਚ ਹੀ ਵਿਕ੍ਰੀ ਵਾਸਤੇ ਇਹ ਪੁਸਤਕ ਪ੍ਰਕਾਸ਼ਤ ਕੀਤੀ ਜਾਂਦੀ ਪਰ ਬਹੁਤ ਸਾਰੇ ਸਜਣਾਂ ਦੀ ਕਾਹਲੀ ਦੀ ਮੰਗ ਤੇ ਬਾਰ ਦੁਫੇਰੇ ਇਸਦੇ ਪੜ੍ਹਨ ਤੇ

ਪ੍ਰਾਪਤਿ ਕਰਨ ਦੀ ਅਭਿਲਾਖਾ ਤੇ ਭਾਈ ਪਰਤਾਪ ਸਿੰਘ ਸੁੰਦਰ ਸਿੰਘ ਜੀ ਪੁਸਤਕਾਂ ਵਾਲੇ ਰੇਲ ਬਾਜ਼ਾਰ ਲਾਇਲ ਪੁਰ ਦੀ ਬਹੁਤ ਸਾਰੀ ਪ੍ਰੇਰਨਾਂ ਦਾ ਪਤ੍ਰ ਪੁਜਾ ਹੈ ਕਿ ਇਸ ਪੁਸਤਕ ਦੇ ਛਾਪਨ ਦੀ ਆਗਜਾ ਸਾਨੂੰ ਦੇ ਦੇਵੋ ਤੇ ਅਸੀ ਪ੍ਰਕਾਸ਼ਤ ਕਰਕੇ ਪ੍ਰੇਮੀਆਂ ਦੀ ਅਭਿਲਾਖਾ ਪੂਰੀ ਕਰ ਦੇਵੀਏ ਅਰ ਕਾਨਫਰੰਸ ਤਕ ਹੀ ਤਿਆਰ ਕਰਵਾ ਲਈਏ । ਇਸਤੇ ਸਮਾਂ ਬਹੁਤ ਥੋਹੜਾ ਹੈ ਤੇ ਦਾਸ ਕਈ ਹੋਰ ਕਾਰਯਾਂ ਦੀ ਰੁਕਾਵਟ ਤੇ ਹਾਲਾਂ ਆਪਣੇ ਵਾਧੇ ਵਾਲੇ ਵਿਚਾਰ ਅਮਾਨਤ ਰਖਕੇ ਜਿਉਂ ਕੀ ਤਿਉਂ ਇਸ ਪੁਸਤਕ ਦੇ ਇਸਵਾਰੀ ਪਰਕਾਸ਼ਤ ਕਰਨ ਦੇ ਹੱਕ ਉਕਤ ਭਾਈ ਸਾਹਿਬ ਜੀ ਦੇ ਅਰਪਨ ਕਰਦਾ ਹੈ ਅਰ ਭਰੋਸਾ ਹੈ ਕਿ "ਪੋਪ ਪਰਲਾਪ" (ਜੋ ਇਸੇ ਦਾ ਦੂਜਾ ਅੰਕ ਜਾਂ ਬਕਾਇਆ ਅਖਾਣ ਦੇ ਯੋਗ ਹੈ) ਅੱਡ ਮਨਮਤ ਪਰਹਾ[illegible] ਨੰਬਰ ੭ ਦੀ ਗਿਣਤੀ ਵਿਚ ਛੇਤੀ ਹੀ ਪ੍ਰਕਾਸ਼ਤ [illegible] ਜਾਵੇਗਾ । ਸਿਖਾਂ ਵਾਸਤੇ ਬਹੁਤ ਔਕੁੜਾਂ ਸ਼ਰੀਕਾਂ ਤੇ ਭਾਈ ਚਾਰੇ ਦੇ ਦੁਖਾਂ ਦਾ (ਮਨਮਤ ਤੇ ਅਨਮਤ ਦੇ ਦਬਾਉ ਦੇ ਕਾਰਨ) "ਆਨੰਦ ਵਿਵਾਹ" ਸਮੇਂ ਹੀ ਸਾਹਮਣਾ ਹੁੰਦਾ ਹੈ ਸੋ ਭਰੋਸਾ ਹੈ ਕਿ ਜੇਹੜੇ ਸਜਣ ਜਾਂ ਬੀਬੀਆਂ ਇਕ ਵਾਰੀ ਭੀ "ਗੁਰਮਤ ਗੌਰਵਤਾ" "ਗੁਰਮਤ ਵਿਰੋਧ ਬਿਨਾਸ਼" ਤੇ "ਪੋਪ ਪਰਲਾਪ" ਨੂੰ ਪੜ੍ਹ ਜਾਂ ਸੁਣ ਲੈਣਗੇ (ਗੀਆਂ) ਓਹ ਜ਼ਰੂਰ ਹੀ "ਮਨਮਤ" ਤੇ "ਅਨਮਤ" ਦੀ ਗੁਲਾਮੀ ਤੋਂ ਛੁਟਕਾਰਾ ਪਾਕੇ ਗੁਰਮਤ ਦੇ ਪ੍ਰੇਮੀ ਹੋ ਜਾਵਨਗੇ (ਗੀਆਂ) ! ਵਾਹਿਗੁਰੂ ਸਚੇ ਪਿਤਾ ਜੀ ਐਸੀ ਹੀ ਕ੍ਰਿਪਾ ਕਰਨ ।

੧੫ ਜੂਨ ੧੦ } ਦਾਸ—ਮੋਹਨ ਸਿੰਘ ਵੈਦ

ਤਰਨ ਤਾਰਨ (ਪੰਜਾਬ)

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ।

# ਭੂਮਿਕਾ

ਥੋਹੜੇ ਹੀ ਦਿਨ ਬੀਤੇ ਹਨ ਕਿ ਸਾਡੇ ਇਕ ਕ੍ਰਿਪਾਲੂ ਸਜਨਜੀਨੇ ਇਕ ਛੋਟਾ ਜੇਹਾ ਰਸਾਲਾ(ਪੁਸਤਕ ਵਿਖਾਯਾ ਜਿਸਦਾ ਨਾਉਂ "ਆਨੰਦ ਬਿਵਾਹ ਪਰ ਵਿਚਾਰ" ਹੈ। ਇਸ ਰਸਾਲੇ ਦਾ ਮਹਾਰਾਜਾ ਸਾਹਿਬ ਨਾਭਾ ਜੀ ਦੀ ਆਗਜਾ ਅਨੁਸਾਰ ਛਪਨਾ ਪੜ੍ਹਕੇ ਚਿਤ ਬੜਾ ਹੀ ਦੁਖੀ ਹੋਇਆ ਅਰ ਜਾਣਿਆਂ ਕਿ ਅਜੇ ਸਾਡੀ ਕੌਮ ਦੇ ਭਾਵੇ ਮੰਦ ਭਾਗ ਹਨ ਜੋ ਸਾਡੇ ਸਿਰੋਮਣੀ ਪੰਥ ਭੂਸ਼ਣਾਂ ਵਲੋਂ ਜਿਨਾਂ ਨੂੰ ਵਾਹਿਗੁਰੂ ਨੇ ਸੁਧਾਰ ਦਾ ਭਾਰ ਦਿਤਾ ਹੈ ਅਜੇਹੇ ਗੁਰਮਤ ਵਿਰੋਧੀ, ਮੰਦ ਅਤੇ ਭੱਦੇ ਲੇਖ ਖਾਲਸਾ ਧਰਮ ਦੇ ਵਿਰੁਧ ਪ੍ਰਕਾਸ਼ਤ ਹੁੰਦੇ ਹਨ, ਜਿਨ੍ਹਾਂ ਤੋਂ ਨਾ ਕੇਵਲ ਕੌਮ ਨੂੰ ਹੀ ਹਾਨੀ ਪਹੁੰਚਦੀ ਹੈ ਸਗੋਂ ਉਨ੍ਹਾਂ ਸਿਰੋਮਣੀਆਂ ਦੇ ਮਾਨ ਨੂੰ ਭੀ ਭਾਰੀ ਵੱਟਾ ਲਗਦਾ ਹੈ ਅਰ ਉਨ੍ਹਾਂ ਦੀ ਵਿਦਜਾ, ਵਿਚਾਰ, ਬੁਧੀ ਪਰ ਭੀ ਭਾਰੀ ਹਾਸੀ ਹੁੰਦੀ ਹੈ।

ਰਸਾਲੇ ਦਾ ਸਾਰਾ ਮਜਮੂਨ ਪੜ੍ਹਕੇ ਅਰ ਮਹਾਰਾਜਾ ਸਾਹਿਬ ਨਾਭਾ ਪਤੀ ਜੀ ਦੇ ਗੁਣ ਅਤੇ ਸੁਭਾਵ ਵ ਕੌਮੀ ਪਜਾਰ ਵਲ ਵੇਖਕੇ ਚਿਤ ਵਿਚ ਇਹ ਵੀ ਉਪਜਦਾ ਹੈ ਕਿ ਇਹ ਕਿਸੇ ਖੋਟੇ ਆਦਮੀ ਦੀ ਚਾਲ ਹੈ ਜੋ ਸ੍ਵਾਰਥੀਆਂ ਦਾ ਪ੍ਰੇਰਿਆ ਹੋਯਾ ਸਿਖਾਂ ਦੇ ਜੜ੍ਹੀਂ ਤੇਲ ਦੇਣਾ ਚਾਹੁੰਦਾ ਹੈ ਅਰ ਮਹਾਰਾਜਾ ਸਾਹਿਬ ਨਾਭਾ ਜੀ ਦੇ ਨਾਮ ਨੂੰ ਅਗੇ ਰਖਕੇ ਆਪਣਾ ਪ੍ਰਯੋਜਨ ਸਿਧ ਕਰਨ ਵਿਚ ਤਤ ਪਰ ਹੈ।

ਇਸ ਖਿਆਲ ਦੀ ਪੁਸ਼ਟੀ ਇਸ ਕਰਕੇ ਹੁੰਦੀ ਹੈ ਕਿ ਕੁਛ ਵਰਹੇ ਬੀਤ ਚੁਕੇਹਨ ਤਦ ਸਾਡੇ ਇਕ ਕ੍ਰਿਪਾਲੂਸਜਣ

ਜੀ ਨੂੰ ਨਾਭੇ ਜਾਣ ਦਾ ਇਤਫਾਕ ਹੋਇਆ ਸੀ ਉਸਵੇਲੇ ਮਹਾਰਾਜਾ ਸਾਹਿਬ ਨਾਭਾ ਜੀ ਦੇ ਪਵਿਤ੍ਰ ਮੁਖਾਰਬਿੰਦ ਤੋਂ (ਉਸ ਸਜਣ ਜੀ ਨੇ) ਛਾਵਨੀ ਦੀ ਧਰਮਸਾਲਾ ਵਿਚ ਇਹ ਉੱਤਮ ਬਚਨ ਸੁਣੇ ਸਨ:—

"ਸੰਸਾਰ ਦੇ ਆਦਮੀ ਭਰਮਾਂ ਵਿਚ ਭਟਕਦੇ ਫਿਰਦੇ ਹਨ ਪਰ ਸਾਨੂੰ (ਸਿਖਾਂ ਨੂੰ) ਗੁਰੂ ਸਾਹਿਬ ਜੀ ਨੇ ਸਭ ਉਪਾਧੀਆਂ ਤੋਂ ਬਚਾ ਲਿਆ ਹੈ, ਬ੍ਰਾਹਮਣਾਂ ਨੇ ਮ੍ਰਿਯਾਦਾ ਭ੍ਰਸ਼ਟ ਕਰਦਿਤੀ ਹੈ, ਛਤ੍ਰੀਆਂ ਨੂੰ ਭੀ ਸੰਕਲਪ ਦਿਵਾਕੇ ਮੰਗਤੇ ਬਣਾ ਲਿਆ ਹੈ, ਹਿੰਦੂਆਂ ਦੇ "ਫੇਰੇ" ਮੁਸਲਮਾਨਾਂ ਦਾ "ਨਿਕਾਹ" ਗਿਣਤ* ਅਨੁਸਾਰ ਠੀਕ ਨਹੀਂ "ਆਨੰਦ" ਦੀ ਗਿਣਤ ਠੀਕ ਆਉਂਦੀ ਹੈ ਇਸ ਵਿਚਾਰ ਨੂੰ ਗੁਰੂ ਸਾਹਿਬ ਜਾਣਦੇ ਸੇ—ਇਸੀਕਰਕੇ ਉਨਾਂ ਨੇ ਸਿਖਾਂ ਲਈ "ਆਨੰਦ" ਦੀ ਰੀਤੀ ਮੁਕਰਰ ਕਰੀ ਹੈ। ਅਗਨੀ ਦੇ ਚਾਰੇ ਪਾਸੇ ਫਿਰਕੇ ਫੇਰੇ ਓਹ ਲੈਸਕਦਾ ਹੈ ਜੋ ਸਾਰੀ ਉਮਰ ਅਗਨੀ ਹੋਤ੍ਰ ਕਰਣ ਵਿਚ ਬਿਤੀਤ ਕਰੇ"।

ਏਸਤੋਂ ਬਿਨਾਂ ਹੇਠ ਲਿਖੇ ਲੇਖ ਤੋਂ ਭੀ ਨਿਸਚਾ ਹੁੰਦਾ ਹੈ ਕਿ ਮਹਾਰਾਜਾ ਸਾਹਿਬ ਨਾਭਾ "ਆਨੰਦ" ਦੇ ਕਦੇ ਵਿਰੁਧ ਨਹੀਂ ਹੋ ਸਕਦੇ:—ਥੋੜਾ ਚਿਰ ਹੋਟਿਆ ਹੈ ਕਿ ਅਸੀ (ਇਕ ਸਜਣ ਦੀ ਰਾਹੀਂ) ਅੰਬਾਲੇ ਦੇ ਜ਼ਿਲੇ ਇਕ ਪਰੇਮੀ ਸਰਦਾਰ ਸਾਹਿਬ ਜੀ ਪਾਸ ਇਕ ਪੁਸਤਕ ਦੇਖਿਆ ਸੀ ਪੜ੍ਹਣ ਤੋਂ ਪਤਾ ਲਗਿਆ ਸੀ ਕਿ ਓਹ

---

*ਅਫਸੋਸ ਹੈ ਕਿ ਉਸਵੇਲੇ ਮਹਾਰਾਜਾ ਸਾਹਿਬ ਜੀ ਪਾਸ ਇਹ ਪ੍ਰਸ਼ਨ ਕਰਕੇ ਨਹੀਂ ਪੁਛਿਆ ਗਿਆ ਜੋ ਓਹ ਗਿਣਤ ਕੀ ਹੈ ? ਅਤੇ ਉਸਦਾ ਕੀ ਕਾਇਦਾ ਹੈ ?

ਮਹਾਰਾਜਾ ਸਾਹਿਬ ਨਾਭਾ ਦਾ ਰਚਿਆ* ਅਤੇ ਉਕਤ ਸਰਦਾਰ ਜੀ ਨੂੰ ਬਖਸ਼ਿਆ ਹੋਇਆ ਹੈ ਉਸਦਾ ਨਾਮ "ਚਾਰ ਭਾਗ" ਸੀ । ਅਸੀ ਉਸਦਾ ਪਾਠ ਕੀਤਾ ਜਿਸ ਵਿਚ ਕਈ ਲਾਭਦਾਇਕ ਗੱਲਾਂ ਪਾਈਆਂ ਜਿਸ ਪੁਸਤਕ ਵਿਚ ਕਿਸੇ ਥਾਂ ਆਨੰਦ ਦਾ ਭੀ ਜ਼ਿਕਰ ਸੀ ਪਰ ਸਾਨੂੰ ਚੰਗੀ ਤਰਾਂ ਚੇਤੇ ਨਹੀਂ ਰਿਹਾ, ਹੁਣ ਇਸ (ਅਨੰਦ ਬਿਵਾਹ ਪਰ ਵਿਚਾਰ) ਰਸਾਲੇ ਦੇ ਪੜ੍ਹਨ ਪਰ ਅਸਾਂ ਇਥੇ ਤਰਨ ਤਾਰਨ ਸਾਹਿਬ ਜੀ ਹੀ ਇਕ ਕ੍ਰਿਪਾਲੂ ਜੀ ਪਾਸੋਂ (ਜਿਨ੍ਹਾਂ ਦੇ ਅਸੀ ਅਤੀ ਧੰਨਵਾਦੀ ਹਾਂ) ਪੁਸਤਕ "ਚਾਰ ਭਾਗ" ਲੈਕੇ ਉਸਦਾ ਵਿਚਾਰ ਨਾਲ ਫੇਰ ਪਾਠ ਕੀਤਾ ਤਾਂ

---

*ਭਾਵੇਂ ਟਾਈਟਲ ਦੇ ਅੰਤ ਦਾ ਲੇਖ "ਹੱਕ ਮੁਸੱਨਫੀ ਸ੍ਰੀ ਹੀਰਾ ਸਿੰਘ ਜੀ ਨੇ ਭਾਈ ਪਰੇਮ ਸਿੰਘ ਮੁਹਤਮਿਮ ਮਤਬਾ ਕੋ ਦੇ ਦੀਆ ਹੈ" ਤੋਂ ਭੀ ਇਹੋ ਹੀ ਸਿਧ ਹੁੰਦਾ ਹੈ ਪਰ ਇਸੇ ਗ੍ਰੰਥ ਚਾਰ ਭਾਗ ਦੇ ਸਫਾ ੧੩੭੯ ਤੇ ੬ ਹਜ਼ਾਰ ਦੀ ਸ਼ਰਤ ਅਰ ੧੪੦੬ ਸਫੇ ਤੇ ੧੨ ਹਜ਼ਾਰ ਦੀ ਸ਼ਰਤ ਦੇ ਲੇਖ ਤੋਂ ਪਤਾ ਲਗਦਾ ਹੈ ਕਿ ਏਸਦਾ ਕਰਤਾ ਭੀ ਕੋਈ "ਨਾਭੇ ਦੇ ਇਸ਼ਤਿਹਾਰ" ਜਾਂ "ਆਨੰਦ ਬਿਵਾਹ ਪਰ ਵਿਚਾਰ" ਦੇ ਕਰਤਾ ਜੇਹਾ ਜਾਂ ਓਹੋਹੀ ਪ੍ਰਤੀਤ ਹੁੰਦਾ ਹੈ ਫਿਰ ਇਸੇ ਗ੍ਰੰਥ ਦੇ ਸਫਾ ੧੪੩੯ ਤੇ ਲਿਖਿਆ ਹੈ ਕਿ :—

"ਇਸ ਗ੍ਰੰਥ ਕੇ ਛਪਵਾਨੇ ਕਾ ਮੈਂ ਬਹੁਤ ਜਗਾ ਇਰਾਦਾ ਕੀਆ ਪਰੰਤੂ ਕਾਰਜ ਸਿਧ ਨ ਹੂਆ। ਅਬ ਮੇਰੇ ਕੋ ਰਿਆਸਤ ਨਾਭਾ ਮੇਂ ਇਮਦਾਦ ਮਿਲੀ ਮੈਂ ਰਾਜਾ ਸਾਹਬ ਬਹਾਦਰ ਵਾਲੀ ਨਾਭਾ ਕਾ ਸ਼ੁਕਰੀਆ ਮਏ ਦਰਬਾਰ ਕੇ ਅਦਾ ਕਰਤਾ ਹੂੰ ਕਿਉਂਕਿ ਇਸ ਗਰੰਥ ਕੇ ਛਪਵਾਨੇ ਮੇਂ ਮੇਰੇ ਕੋ ਪੂਰੀ ਮਦਦ ਮਿਲੀ"॥

ਉਸ ਵਿਚ ਇਹ ਹੇਠ ਲਿਖੀ ਇਬਾਰਤ ਲਿਖੀ ਪਾਈ ਜੋ "ਆਨੰਦ" ਦੀ ਤਾਈਦ ਕਰਦੀ ਹੈ :-

"ਜਬ ਇਸਤ੍ਰੀਆਂ ਖਰਾਬ ਗਾਨਾ ਗਾਤੀ ਹੈਂ, ਉਸਕਾ ਅਸਰ ਇਸਤ੍ਰੀਓਂ ਕੋ ਹੋਜਾਤਾ ਹੈ ਜਬ ਉਨਕੇ ਸੰਤਾਨ ਪੈਦਾ ਹੋਗੀ ਤਬ ਵਹੀ ਖਰਾਬ ਹਾਲਾਤ ਸੰਤਾਨ ਕੇ ਹੋਂਗੇ ਕਯੋਂਕਿ ਸਰੀਰ ਮੇਂ ਅਸਰ ਹੋ ਚੁਕਾ, ਇਸਲੀਏ ਜਬ ਗਾਨਾ ਹੋ ਤੋ ਗੁਰੂ ਮਹਾਰਾਜ ਕੇ ਸ਼ਬਦ ਗਾਓ" (ਪੁਸਤਕ 'ਚਾਰ ਭਾਗ' ਸਫਾ ੯੦੮)

ਹੋਰ:—(ਜਬ ਵਰ ਯੋਗ ਹੋ ਜਾਵੇ) ਲੜਕੇ ਕੋ ਬੁਲਾਕਰ ਆਨੰਦ ਪੜ੍ਹਾਓ ਔਰ ਲੜਕੇ ਕੋ ਹਾਥ ਪਰ ਸੰਕਲਪ ਮਤ ਦਿਓ (ਚਾਰ ਭਾਗ ਗਰੰਥ ਸਫਾ ੯੯੦) ਫੇਰ ਹੋਰ ਦੂਜੀ ਥਾਂ ਭੀ ਲਿਖਿਆ ਹੈ ਕਿ:—

ਲੜਕੀ ਲੜਕੇ ਕਾ "ਆਨੰਦ" ਪੜ੍ਹਾਓ, ਲੜਕੇ ਕੇ ਹਾਥ ਪਰ ਸੰਕਲਪ ਮਤ ਦਿਓ, ਸ਼ਾਸਤ੍ਰ ਭੀ ਲਿਖਤਾ ਹੈ ਕਿ ਦਾਨ ਦੇਨੇ ਸੇ ਹਾਥ ਦਗਧ ਹੋ ਜਾਤੇ ਹੈਂ।

[ਪੁਸਤਕ 'ਚਾਰ ਭਾਗ" ਸਫਾ ੧੪੧੭]

ਇਸਤੋਂ ਅਗੇ ਇਸੇ ਪੁਸਤਕ "ਚਾਰ ਭਾਗ" ਵਿਚ ਬਹੁਤੀ ਥਾਈਂ ਇਸ ਰਸਾਲੇ ਦਾ ਆਪਣੇ ਆਪਹੀ ਖੰਡਨ ਕੀਤਾ ਪਿਆ ਹੈ ਜੋ ਨਮੂਨਾ ਮਾਤ੍ਰ ਅੰਕ ੪ ਤੇ ੫ ਦੇ ਉਤ੍ਰ ਵਿਚ ਲਿਖਿਆ ਹੈ।

ਇਸ ਰਸਾਲੇ ਦੇ ਟਾਈਟਲ ਪਰ "ਸਰਬੱਤ੍ਰ ਖਾਲਸਾ ਜੀ ਕੇ ਵਿਚਾਰ ਨ. ੨੪" ਲਿਖਿਆ ਹੈ। ਅੰਤ ਪਰ ਲਿਖਿਆ ਹੈ ਕਿ:—"ਇਸ ਲੇਖ ਕਾ ਜੋ ਸ਼ਖਸ ਪ੍ਰਾਚੀਨ ਗੁਰਮਤ ਗ੍ਰੰਥੋਂ ਅਨੁਸਾਰ ਔਰ ਸਭ ਤਖਤੋਂ ਗੁਰਦੁਆਰਿਓਂ ਔਰ ਤਮਾਮ ਖਾਲਸਾ ਜੀ ਕੀ ਰਾਇ ਸੇ ਉਤ੍ਰ ਦੇਕਰ ਹਮਾਰਾ ਇਤਮੀ- ਨਾਨ ਕਰਾਕਰ ਅਨੰਦ ਪੜ੍ਹਾਕਰ ਬਿਵਾਹ ਕਰਨਾ ਸਿਧ

ਕਰੇ ਤੋ ਦੋ ਮਾਹ ਕੇ ਅੰਦਰ ਹਜ਼ਾਰ ਰੁਪਯਾ ਇਨਾਮ ਮਿਲੇਗਾ' ਪ੍ਰੰਤੂ ਸੰਮਤ ਮਿਤੀ ਤਾਰੀਖ ਕੋਈ ਨਹੀਂ ਲਿਖੀ ਥੋੜੇ ਹੀ ਦਿਨ ਗੁਜਰੇ ਹਨ ਤਦ ਇਸੇ ਮਹੀਨੇ (ਜੂਨ ੦੯) ਵਿਚ ਹੀ ਇਹ ਰਸਾਲਾ ਸਾਡੇ ਹਥ ਆਇਆ ਤੇ ਇਸੇ ਮਹੀਨੇ ਵਿਚ ਹੀ ਅਸੀਂ ਕੁਝ ਸਜਨਾਂ ਦੀ ਸਹਾਇਤਾ ਨਾਲ (ਜਿਨ੍ਹਾਂ ਦੇ ਅਸੀਂ ਅਤੀ ਧੰਨਵਾਦੀ ਹਾਂ) ਇਸਦਾ ਉਤਰ ਲਿਖਕੇ ਪ੍ਰੇਸਵਾਲਿਆਂਦੀ ਚਾਰਕੁ ਦਿਨ ਵਿਚਹੀ ਛਾਪਕੇ ਤਿਆਰ ਕਰ ਦੇਵਨ ਦੀ ਖਾਸ ਕ੍ਰਿਪਾ ਤੇ ਇਸੇ ਮਹੀਨੇ ਹੀ ਪ੍ਰਕਾਸ਼ਤ ਕਰਦੇ ਹਾਂ ! ਅਸੀਂ ਜੂਏ ਬਾਜ਼ਾਂ ਜੈਸੀਆਂ ਸ਼ਰਤਾਂ ਨੂੰ ਪਸੰਦ ਨਹੀਂ ਕਰਦੇ ਅਰ ਨਾ ਹੀ ਅਜੇਹੇ ਇਨਾਮ ਦੇ ਚਾਹਵਾਨ ਹਾਂ। ਕੇਵਲ ਸਚਾਈ ਦੇ ਪਰਕਾਸ਼ ਅਰ ਗੁਰਮਤ ਵਿਰੋਧ ਦੇ ਬਿਨਾਸ਼ ਵਾਸਤੇ ਅਸੂਲ ਦੀ ਚਰਚਾ ਮੁਖ ਰਖਕੇ "ਆਨੰਦ ਬਿਵਾਹ ਪਰ ਵਿਚਾਰ"ਦਾ ਗੁਰਮਤ ਅਨੁਸਾਰ ਖੰਡਨ ਕਰਦੇ ਹਾਂ ਜਿਸਤੋਂ ਇਸ ਰਸਾਲੇ ਦੇ ਕਰਤਾ ਜੋ ਵਾ ਤਾਂ ਪਤਾ ਨਹੀਂ ਓਹ ਇਸ ਸੱਤ ਵਿਚਾਰ ਅਰ ਗੁਰਮਤ ਗਜਾਨ ਤੋਂ ਆਪਣੇ ਹ੍ਰਿਦੇ ਦੀ ਮਲਿਨਤਾ ਸਾਫ ਹੋਣ ਦੇਣ ਯਾ ਅਜੇ ਭੀ ਸ੍ਵਾਰਥ ਗ੍ਰਹਸਤ ਵਾਂਜੇ ਹੀ ਰਹਿਣ ! ਪ੍ਰੰਤੂ ਸਚ ਦੇ ਖੋਜੀ ਸਭ ਸਜਣ 'ਇਸ ਪੁਸਤਕ'(ਮਨਮਤਪ੍ਰਹਾਰ ਨੰ:੬) **ਗੁਰਮਤ ਵਿਰੋਧ ਬਿਨਾਸ**' ਤੋਂ ਚੰਗੀ ਤਰਾਂ ਜਾਣ ਲੈਣਗੇ ਕਿ **'ਆਨੰਦ ਰੀਤੀ ਪੱਕੀ ਗੁਰਮਤ ਹੈ'** ਅਰ ਉਕਤ ਰਸਾਲੇ ਵਿਚ ਕਿਸੇ ਵਿਸ਼ੇਸ਼ ਕਨਿਸ਼ਟ ਸ੍ਵਾਰਥ ਅਰ ਪਾਣੀ ਰਿੜਕਨ ਤੋਂ ਛੁਟ ਕੋਈ ਲਾਭਦਾਇਕ ਗਲ ਨਹੀਂ ਹੈ, ਜੋ

ਕਰਤਾ ਨੂੰ ਕੇਵਲ ਸਚ ਦੀ ਖੋਜ ਦਾ ਪਿਆਰ ਹੁੰਦਾ ਤਬ ਆਪ 'ਗੁਰਮਤ ਗੌਰਵਤਾ' ਆਦਿ ਗੁਰਮਤ ਪੁਸਤਕਾਂ ਤੋਂ ਪੜਨ ਰੌਤ ਆਪਣਾ ਅਗਯਾਨ ਨਿਵਾਰਨ ਕਰ ਗਯਾਨ ਪ੍ਰਾਪਤਿ ਕਰ ਸਕਦੇ ਸਨ ਪਰ ਨੀਤੀ ਦਾ ਉਪਦੇਸ਼ ਹੈ ਕਿ:-

"ਜਿਉਂ ਅੰਧੇ ਅੰਜਨ ਦਏ ਨਾ ਫਲਦਾ ਇਕ ਹੋਤ।
ਤਿਉਂ ਦੁਰਜਨ ਉਪਦੇਸ਼ ਫਲ ਜੋ ਦੇਵਤ ਸੋ ਖੋਤ ॥ ੧ ॥
ਜਿਉਂ ਬਹਿਰੇ ਕੋ ਕਹੈ ਕੁਛ ਵਹੁ ਸਮਝੇ ਕੁਛ ਹੋਰ।
ਤਿਉਂ ਦੁਰਜਨ ਸਮਝੇ ਨਹੀਂ ਸਾਚੇ ਬਚਨ 'ਨਚੋਰ ॥ ੨ ॥

ਖਾਲਸੇ ਜੀ ਦਾ ਇਕ ਅਨੁਜ ਸੇਵਕ

ਮੋਹਨ ਸਿੰਘ ਵੈਦ

੨੫ ਜੂਨ ੧੯੦੯ ਤਰਨ ਤਾਰਨ (ਪੰਜਾਬ)

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ।

"ਦੁਸ਼ਟ ਦਮਨ, ਦੁਰਜਨ ਜਲਨ, ਕਲਗੀਧਰ ਮਹਾਰਾਜ।
ਰੂਪ ਦਸਮ ਇਕ ਜੋਤ ਗੁਰ ਪੰਥ ਕੇਰ ਸਿਰਤਾਜ ॥੧॥
ਅਸ਼ਟ ਅੰਗ ਸਹਿ ਬੰਦਨਾ ਕਰਹਿ ਦੀਨ ਹੋਇ ਦਾਸ।
ਰੱਖ ਸਦਾ ਸਤਿਗੁਰ ਕਰਹੁ ਮਨਮਤ ਕੇਰ ਵਿਨਾਸ ॥੨॥
ਮਲਿਨ ਹੋਇ ਰਿਦ ਮਨਮੁਖੀ ਨਾਮ ਕਰ ਤੁਧ ਦਾਸ।
ਕਈ ਰਹੇ ਕਰ ਮਨਮਤਾਂ ਕਰੀਅਹੁ ਤਾਂਹਿ ਸੁਧਾਸ ॥੩॥
ਮਨਮਤ ਅਨਮਤ ਤਾਂਹਿ ਕੀ ਅਵਰ ਕੁਟਿਲਤਾ ਨਾਥ।
ਬਾਨਾ ਬਿਰਦ ਵਿਚਾਰ ਦਹੁ ਕਰੀਅਹੁ ਤਾਂਹਿ ਸਨਾਥ॥੪॥
ਮਨਮਤ ਕੇ ਪਰਹਾਰ ਹਿਤ ਅਰ ਹਿਤ ਸੱਤ ਵਿਚਾਰ।
'ਗੁਰਮਤਵਿਰੋਧਬਿਨਾਸ਼' ਯਹਿ, ਰਚਹੁ ਸ਼ਰਣਤੁਧਧਾਰ।੫॥

ਇਕ ਨੀਤੀ ਸ਼ਾਸਤ੍ਰ ਦਾ ਉਪਦੇਸ਼ ਹੈ ਕਿ:—

ਦੁਰਜਨ ਤਜੈ ਨ ਦੁਜਨਤਾ ਬਡੀ ਠਰ ਹੂ ਪਾਇ।
ਜੈਸੇ ਤਜਤ ਨ ਸ੍ਯਾਮਤਾ ਬਿਖ ਸ਼ਿਵ ਕੰਠ ਬਸਾਇ॥੧॥
ਦੁਜਨ ਰਹੈ ਜਾਂ ਠੋਰ ਪਰ ਤਾਂਕੋ ਕਰੈ ਬਿਗਾਰ।
ਆਗ ਜਹਾਂ ਹੀ ਰਾਖੀਐ ਜਾਰ ਕਰੈ ਤਹ ਛਾਰ॥ ੨ ॥

ਭਾਵ ਇਹ ਕਿ:-ਦੁਰਜਨ ਪੁਰਸ਼ ਵਡੀ ਥਾਉਂ (ਵਡਾ ਆਸਰਾ) ਪਾਕੇ ਭੀ ਆਪਣੀ ਦੁਰਜਨਤਾ (ਖੁਦਿਆਈ) ਨੂੰ ਨਹੀਂ ਛਡਦੇ ਜਿਸਤਰਾਂ ਕਿ "ਧਤੂਰਾ" ਸ਼ਿਵਾਂ ਦੇ ਕੰਠ ਗਤ ਹੁੰਦਾ ਹੋਇਆ ਭੀ ਆਪਣੀ ਜ਼ਹਿਰ ਨੂੰ ਨਹੀਂ ਤਿਆਗਦਾ।੧। ਦੁਰਜਨ ਪੁਰਸ਼ ਜਿਥੇ ਰਹਿਣਗੇ ਉਥੇ ਵਿਗਾੜ ਹੀ ਕਰਨਗੇ ਜਿਸਤਰਾਂ ਕਿ ਅੱਗ ਜਿਥੇ ਰਖੀਏ ਉਥੇ ਹੀ ਸਾੜ ਕੇ ਸੁਆਹ ਕਰੇਗੀ।੨।

ਨਾਭੇ ਦੇ ਦੁਰਗਾ ਪ੍ਰੇਸ ਨੇ ਕੁਝ ਚਿਰ ਤੋਂ ਇਹ ਚਾਲ

ਫੜੀ ਹੋਈਹੈ ਕਿ ਜੋ ਕੰਮ ਗੁਰਮਤ ਦਾ ਹੋਵੇ ਉਸਤੇ ਜ਼ਰੂਰ ਹਮਲਾ ਕਰ ਦੇਣਾ ਤੇ ਨਾਲ ਨਾਭਾ ਪਤੀ ਜੀ ਦਾ ਨਾਮ ਜੜ ਦੇਣਾ ਜੋ ਲੋਕਾਂ ਵਿਚ ਉਸਦਾ ਸਤਕ੍ਰਾਰ ਬਣ ਜਾਵੇ। ਇਸੇਤਰਾਂ ਹੀ ਹੁਣ ਇਕ ਰਸਾਲਾ "ਅਨੰਦ ਬਿਵਾਹ ਪਰ ਵਿਚਾਰ" ਨਾਮਕ ਛਪਿਆ ਹੈ, ਲੇਖਕ ਜੀ ਨੂੰ ਸਤ ਅਸੱਤ ਦੀ ਵਿਚਾਰਨਾਲਕੋਈਸੰਬੰਧਨਹੀਂਪ੍ਰਤੀਤਹੁੰਦਾਜੈਸਾਕਿ:-

"ਜਿਨਾਂ ਅੰਦਰ ਕੂੜ ਵਰਤੇ ਸਚ ਨ ਭਾਵਈ।
ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ।

ਕੇਵਲ ਗੁਰਮਤ ਪਰ ਹਮਲਾ ਕਰਨੇ ਦਾ ਪਰਯੋਜਨ ਹੈ, ਜੇ ਕਦੀ ਵਿਚਾਰ ਦਾ ਪਰਯੋਜਨ ਹੋਵੇ ਤਦ ਤਾਂ ਲਾਭ ਹੋਵੇ,ਪਰਯੋਜਨ ਕੇਵਲ 'ਨਾਂ ਖੇਡਾਂਗੇ ਨਾਂ ਖੇਡਣ ਦੇਵਾਂਗੇ' ਤੋਂ ਹੈ ਅਰ ਭੋਲੇ ਮਹਾਰਾਜ ਜੀ ਨੂੰ ਖਾਹ ਮਖਾਹ ਪਬਲਕ ਨੁਕਤਾਚੀਨੀ ਦੇ ਨਿਸ਼ਾਨੇ ਹੇਠ ਲਿਆਕੇ ਜਿਨ੍ਹਾਂ ਦਾ ਨਿਮਕ ਖਾਣਾ ਉਨ੍ਹਾਂ ਦੇ ਜਸ ਨੂੰ ਅਛਾਦਨ ਕਰਨ ਦਾ ਕਾਰਨ ਬਣਨਾ ਹੈ। ਇਕ ਰਿਆਸਤ ਦੇ ਤਖ਼ਤ ਪਰ ਬੈਠੇ ਮਹਾਰਾਜ ਨੂੰ ਮਜ਼ਹਬੀ ਰਸਮਾਂ ਨਾਲ ਕੀਹ? ਕੋਈ ਆਪਣੀ ਮਾਨਤਾ ਅਨੁਸਾਰ ਕੁਛ ਕਰੇ। ਇਸ ਰਸਾਲੇ ਦਾ ਲੇਖਕ ਕੋਈ ਅਜੇਹਾ ਵਿਦ੍ਯਾਹੀਨ ਪੁਰਖ ਪ੍ਰਤੀਤ ਹੁੰਦਾ ਹੈ ਜਿਸਨੂੰ ਪਤਾ ਨਹੀਂ ਮੈਂ ਲਿਖਣ ਕੀ ਲੱਗਾ ਹਾਂ ਤੇ ਚੱਲ ਕਿਧਰ ਪਿਆ ਹਾਂ। ਵਿਸ਼ਾ ਆਨੰਦ ਦਾ ਹੈ ਵਿਚਾਰ "ਆਨੰਦ ਵਿਵਾਹ" ਪਰ ਹੈ ਪਰ "ਹਿੰਦੂ ਧਰਮ ਦੀ ਰਖ੍ਯਾ ਨਮਿਤ ਕੇਵਲ ਗੁਰੂ ਸਾਹਬਾਂ ਦਾ ਅਵਤਾਰ ਸੀ" ਇਸ ਵਿਸ਼ੇ ਦਾ ਕੀਹ ਸੰਬੰਧ ਹੈ? ਹੁਣ ਜੇ ਆਪਨੂੰ ਇਸ ਬਾਤ ਦਾ ਉੱਤਰ ਦੇਣਾ ਚਾਹੀਏ ਤਦ ਇਕ ਵਖਰੀ ਪੁਸਤਕ ਬਣਦਾ ਹੈ,ਅਰ ਜੇ ਲੇਖਕ ਜੀ ਸੱਤ ਦੀ ਖੋਜ ਚਾਹੁੰਦੇ ਤਦ "ਹਮ ਹਿੰਦੂ ਨਹੀਂ" "ਮਨਮਤ

ਪ੍ਰਚਾਰ ਨੰਬਰ ੪" ਆਦਿ ਪੁਸਤਕਾਂ ਵਿਚੋਂ ਇਸਤੋ ਚੰਗੀ ਵਿਚਾਰ ਕਰਕੇ ਅਗਯਾਨ ਨਿਵਾਰਨ ਕਰ ਸਕਦੇ ਸਨ ਪਰ ਇਥੇ ਤਾਂ ਲੇਖਨੀ ਫੜਦੇ ਹੀ ਆਪਦਾ ਭਾਵ ਉਪਰੋਕਤ ਸਿਧ ਹੁੰਦਾ ਹੈ। ਇਸ ਪਹਲੇ ਕਥਨ ਪਰ ਅਸੀ ਕੇਵਲ ਇਤਨਾ ਕਹਿਣਾ ਹੀ ਬਸ ਸਮਝਦੇ ਹਾਂ ਕਿ ਗੁਰੂ ਸਾਹਿਬ ਜੀ ਦਾ ਅਵਤਾਰ 'ਕਲਿ ਤਾਰਨ ਗੁਰ ਨਾਨਕ ਆਇਆ' 'ਪਾਣੀ ਮਾਤ੍ਰ' ਦੇ ਉਧਾਰ ਕਰਨ ਵਾਸਤੇ ਸੀ, ਜੇਕਰ ਸਾਰੇ ਸੰਸਾਰ ਲਈ ਅਵਤਾਰ ਨਹੀਂ ਸੀ ਤਦ ਗੁਰੂ ਜੀ ਦਾ ਧਰਮ ਆਲਮ ਗੀਰ ਕਿਸਤਰਾਂ ਹੈ ? ਓਹ ਸਮਦਰਸੀ ਕਿਸਤਰਾਂ ਹਨ ? ਸਰਬੱਗ ਕਿਸਤਰਾਂ ਹਨ ? ਜਦ ਗੁਰੂ ਜੀ ਪਰਾਰਥਨਾ ਕਰਦੇ ਹਨ ਕਿ ਹੇ ਅਕਾਲ ਪੁਰਖ ! "ਜਗਤ ਜਲੰਦਾ ਰਖ ਲੈ ਅਪਨੀ ਕਿਰਪਾ ਧਾਰ" ਤਦ "ਜਗਤ" ਕਿਉਂ ਆਖਦੇ ਹਨ ? "ਹਿੰਦੂ ਜਲੰਦੇ ਰਖ ਲੈ" ਕਿਉਂ ਨਹੀਂ ਕੈਹਦੇ ? ਭਾਈ ਸਾਹਿਬ (ਕਰਤਾ ਅ: ਵਿ: ਵਿ:) ਦੀ ਬੁਧੀ ਪਰ ਏਹ ਕਬਿਤ ਭਾਈ ਗੁਰਦਾਸ ਜੀ ਦਾ ਠੀਕ ਘਟਦਾ ਹੈ:—

"ਜਾਕੇ ਏਕ ਫਨਿ ਅਗ੍ਰ ਭਾਗਿ ਹੈ ਧਰਨਿ ਧਾਰੀ
ਤਾਹਿ ਗਿਰਧਰ ਕਹੇ ਕੌਨ ਸੀ ਵਡਾਈ ਹੈ ?
ਜਾਕੋ ਏਕ ਬਾਵਰੋ ਹੂ ਵਿਸ੍ਵਨਾਥ ਨਾਮ ਕਹੈ
ਤਾਹਿ ਬ੍ਰਿਜਨਾਥ ਕਹੇ ਕੌਨ ਅਧਿਕਾਈ ਹੈ ?
ਅਨਿਕ ਅਕਾਰ ਓਅੰਕਾਰ ਹੈ ਬਿਥਾਰ ਤਾਂਹਿ
ਨੰਦ ਕੋ ਨੰਦਨ ਕਹੇ ਕੌਨ ਪ੍ਰਭਤਾਈ ਹੈ ?
ਜਾਨੈ ਉਸਤਤ ਔਰ ਕਰਤ ਹੈਂ ਨਿੰਦਾ ਮੂੜ੍ਹ !!!
ਐਸੇ ਅਰਾਧਬੇ ਤੇ ਮੌਨ ਸੁਖਦਾਈ ਹੈ।

ਠੀਕ ਇਸੇਤਰਾਂ ਅਸੀ ਤਾਂ ਆਖਦੇ ਹਾਂ ਕਿ ਸਤਿਗੁਰਾਂ

ਦਾ ਅਵਤਾਰ ਜਗਤ ਦੀ ਰਖ੍ਯਾ* ਹੇਤ ਸੀ ਜਿਸ ਵਿਚ ਹਿੰਦੂਆਂ ਦੀ ਰਖ੍ਯਾ ਭੀ ਇਕ ਹਿਸਾ ਹੈ ਤੇ ਆਪ ਕਹਿੰਦੇ ਹਨ ਕਿ "ਕੇਵਲ ਹਿੰਦੂ ਰਖ੍ਯਾ ਗੁਰੂ ਸਾਹਿਬ ਜੀ ਦਾ ਪਰਯੋਜਨ ਸੀ"। ਫੇਰ ਹਿੰਦੂਆਂ ਵਲ ਅਪਨੇ ਝੁਕਾਉ ਨੂੰ ਮਹਾਰਾਜ ਦੇ ਸਿਰ ਥਪਣਾ ਕੈਸਾ ਨਜਾਇਜ਼ ਹੈ।

"ਹਿੰਦੂ ਅੰਨਾਂ ਤੁਰਕੂ ਕਾਣਾ"

"ਦੁਹੂੰ ਪੰਥ ਮੈਂ ਕਪਟ ਬਿਦਿਆ ਚਲਾਨੀ" ਆਦਿ।

ਅਨੇਕ ਪਰਮਾਣ ਲੇਖਕ ਦੀ ਏਕਾਂਖੀ ਦ੍ਰਿਸ਼ਟੀਲਈ ਤੀਰ ਵਤ ਤਣੇ ਪਏ ਹਨ।

ਇਸਤੋਂ ਅਗੇ ਆਪ ਲਿਖਦੇ ਹਨ ਕਿ :-"ਆਜ ਕਲ ਨਵੀਨ ਸਿਖ ਲਾਲਚ ਮੇਂ ਫਸੇ ਹੂਏ ਬਿਨਾਂ ਕਿਸੀ ਔਰ ਕਾਰਣ ਕੇ ਖੁਦ ਬਖੁਦ ਸਨਾਤਨ ਹਿੰਦੂ ਧਰਮ ਕਾ ਤਿਆਗ ਕਰਤੇ ਜਾਤੇ ਹੈਂ"।

ਪਹਲਾਂ ਤਾਂ ਇਹ ਕਿ ਜਿਸ 'ਸਨਾਤਨ ਹਿੰਦੂ ਧਰਮ' ਦੀ ਮਸਦ ਸਾਹਮਣੇ ਰਖਕੇ ਲੇਖਕ ਨੇ ਸਵਾਰਥ ਦੀ

---

*ਸ੍ਰੀ ਗੁਰੂ ਗਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਗੁਰੂ ਸਾਹਬ ਜੀ ਨੂੰ 'ਜਗਤ ਗੁਰੂ' ਕਥਨ ਕਰਦੇ ਹਨ ਕਿਸੇ ਖਾਸ ਜਾਤੀ ਦਾ ਗੁਰੂ ਅਥਵਾ ਰਖ੍ਯਕ ਨਹੀਂ ਆਖਦੇ ਯਥਾ

"ਜਗਤ ਗੁਰੂ ਨਾਨਕ ਪੂਛ ਕਰਹੁ ਵੀਚਾਰਾ"

ਤਥਾ:-"ਜਗਤ ਗੁਰੂ ਗੁਰੁ ਨਾਨਕ ਦੇਉ" ਇਸਤੋਂ ਸਿਵਾਇ ਸਾਰੇ ਮਤ ਮਤਾਂਤ੍ਰਾਂ ਵਾਲੇ ਭੀ ਏਸ ਬਾਤ ਤੇ ਅੱਤ ਜ਼ੋਰ ਦਿੰਦੇ ਹਨ ਕਿ 'ਗੁਰੂ ਜੀ ਸਾਡੇ ਸਨ' ਹਿੰਦੂਆਂ, ਮੁਸਲਮਾਨਾਂ, ਈਸਾਈਆਂ ਵਲੋਂ ਗੁਰੂ ਜੀ ਨੂੰ ਆਪਣੇ ਪੂਜਨੀਯ ਸਿਧ ਕਰਨ ਵਾਸਤੇ ਵਡੇ ਵਡੇ ਪੁਸਤਕ ਲਿਖੇ ਤੇ ਛਪੇ ਹੋਏ ਮਿਲਦੇ ਹਨ।

ਜ਼ਹਰ ਉਗਲਨੀ ਅਰੰਭ ਕੀਤੀ ਹੈ ਆਪਨੂੰ ਇਹ ਮੂਲੋਂ ਹੀ ਪਤਾ ਨਹੀਂ ਕਿ 'ਹਿੰਦੂ' ਆਖਦੇ ਹੀ ਕਿਸਨੂੰ ਹਨ ?

ਅਸੀ ਇਸ ਵਿਸ਼ਜ ਤੇ ਬਹੁਤ ਕੁਝ ਲਿਖਦੇ ਪਰਲੇਖਕ ਦੀ ਉਗਲੀ ਵਿਖ ਦੇ ਉਪਾਵ ਵਾਸਤੇ ਵਿਸਵਿਸ਼ਜਦੀ ਏਥੇ ਲੋੜ ਨਹੀਂ ਦੇਖਦੇ ਪਰ ਲੇਖਕ ਨੂੰ ਆਪਨੇ ਅਗਜਾਨ ਨਿਵਾਰਨ ਵਾਸਤੇ 'ਆਰਯ ਸਮਾਜੀਆਂ ਦੇ ਸਿਖਾਂ ਪਰ ਬੇਜਾ ਹਮਲਿਆਂ ਦੇ ਉਤ੍ਰ' ਨਾਮਕ* ਪੁਸਤਕ ਮੰਗਵਾਕੇ ਜ਼ਰੂਰ ਪੜ੍ਹਨੀ ਚਾਹੀਦੀ ਹੈ, ਲੇਖਕ ਨੇ ਆਪਨੇ ਲੇਖ ਵਿਚ ਲਾਲਚ ਦਾ ਕੋਈ ਸਬੂਤ ਨਹੀਂ ਦਿਤਾ। ਸ਼ਾਇਦ ਆਪ ਸਮਝਦੇ ਹਨ ਕਿ 'ਮੇਰਾ ਲਿਖ ਦੇਨਾ ਹੀ ਮੰਤਕ ਦੀ ਦਲੀਲ ਦਾ ਹੁਕਮ ਰਖਦਾ ਹੈ'। ਸੁਧਾਰ ਕਰਨੇ ਵਾਲੇ ਖਾਲਸਾ (ਪੰਥ ਸੇਵਕ) ਬਿਲਕੁਲ ਬੇ ਲਾਲਚ ਹਨ, ਘਰੋਂ ਖਾਂਦੇ, ਰਿਆਸਤਾਂ ਤੇ ਜਗੀਰਾਂ ਛਡਦੇ, ਦਸਾਂ ਨਵਾਂ ਦੀ ਕਮਾਈ ਕਰਦੇ ਤੇ ਫੇਰ ਵਕਤ, ਧਨ, ਤਨ, ਮਨ, ਪੰਥ ਸੇਵਾ ਵਿਚ ਦੇਂਦੇ ਹਨ, ਬਹੁਤ ਸਾਰੇ ਪੰਥ ਸੇਵਕ ਘਰੋਂ ਪਿਛਲਿਆਂ ਦੀ ਖੱਟੀ ਮੰਗਵਾਕੇ ਅੰਨ ਬਸਤ੍ਰ ਦਾ ਨਿਰਬਾਹ ਕਰਦੇ ਅਰ ਦਿਨ ਰਾਤ ਸੇਵਾ ਪੰਥ ਦੀ ਕਰਦੇ ਹਨ ਸੋ ਭੀ ਜਥੇਬੰਦੀ ਦੇ ਹੁਕਮ ਅੰਦਰ। ਕਿਸੇ ਰਾਜਾ ਯਾ ਅਮੀਰ ਦੇ ਦੁਆਰੇ ਪਏ ਕੁਸ਼ਾਮਤਾਂ ਤੇ ਝੂਠੀਆਂ ਪ੍ਰੇਰਨਾਂ ਨਾਲ ਉਦਰ ਪੂਰਨਾ ਨਹੀਂ ਕਰ ਰਹੇ ! ਕਿਤੇ

---

*ਮਨਮਤ ਪ੍ਰਹਾਰ ਨੰਬਰ ੪ ਇਹ ਪੁਸਤਕ ਭੀ ਲਖਕ ਦਾ ਵਜਾਅਜਾਨਹੈ ਭਾਈ ਪਰਤਾਪਸਿੰਘ ਸੁੰਦਰਸਿੰਘ ਪੁਸਤਕਾਂ ਵਾਲੇ ਰੇਲ ਬਾਜ਼ਾਰ ਲਾਇਲ ਪੁਰ ਤੋਂ ।) ਤੋਂ ਮਿਲ ਸਕਦੀ ਹੈ ਪੜ੍ਹਨ ਯੋਗ ਹੈ।

ਸੁਪਨਿਆਂ ਦੇ ਜਾਲ ਵਿਛਾਕੇ ਲੱਖ ਰੁਪਜਾ ਨਹੀਂ ਅੜੇਸ ਰਹੇ।

ਗੁਰਦਵਾਰਿਆਂ ਦੇ ਕਿਨਾਰਿਆਂ ਤੇ ਬੁਗਿਆਂ ਦੀ ਮਲਕੀਅਤ ਦੇ ਹਿਸੇਦਾਰ ਪਤਤਿ ਹੋਕੇ ਆਪਣੀ ਮਾਲਕੀ ਦੇ ਸਥਾਨ ਨੂੰ 'ਮਸੀਤ' ਬਣਾਨ ਵਾਸਤੇ ਉਮਡਦੇ ਪਰ ਆਪਦੇ ਕਬਨ ਕੀਤੇ ਲਾਲਚੀ ਭਯਾਨਕ ਮੁਸ਼ਕਲਾਂ ਵਿਚ ਪੈਕੇ ਦੁਖ ਸਹਾਰਕੇ ਸਾਮ. ਦਾਮ, ਦੰਡ, ਭੇਦ ਦਾ ਵਰਤਾਉ ਕਰਦੇ ਹੋਏ ਅਜੇਹੇ ਸਥਾਨਾਂ ਨੂੰ ਕਲੰਕਤ ਨਹੀਂ ਹੋਣ ਦੇਂਦੇ ਪੰਥ ਧਾਮ ਹੀ ਬਣੇ ਰਹਿਣ ਦੇਂਦੇ ਹਨ, ਵਾਧਾ ਇਹ ਕਿ ਪੰਥ ਵਿਚ ਖਬਰ ਤਕ ਭੀ ਨਹੀਂ ਨਿਕਲਦੀ ਤੇ ਨਾਂ ਹੀ ਓਹ ਏਸਦੇ ਚਾਹਵਾਨ ਹਨ।

ਗੁਰਦੁਆਰਿਆਂ ਦੇ ਕੰਠੇ ਤੇ ਗੁਰ ਸਰੋਵਰਾਂ ਦੇ ਕਿਨਾਰੇ ਦੇ ਅਸਥਾਨ ਈਸਾਈਆਂ ਦੇ ਕਬਜ਼ੇ ਹੋ ਜਾਂਦੇ ਹਨ, ਈਸਾਈ ਵਾਅਜ਼ (ਉਪਦੇਸ਼) ਕਰਦੇ ਆਉਂਦੀਆਂ ਜਾਂਦੀਆਂ ਗੁਰ ਸੰਗਤਾਂ ਨੂੰ ਪਤਤਿ ਕਰਨ ਤੇ ਦੁਖੀ ਕਰਨ ਦੇ ਸਾਧਨ ਵਰਤਦੇ ਹਨ, ਜੁੱਤੀਆਂ ਤੇ ਹੱਡੀਆਂ ਪ੍ਰਕ੍ਰਮਾਂ ਵਿਚ ਡਿਗਦੀਆਂ ਹਨ ! ਆਪ ਜੈਸੇ ਪ੍ਰਾਚੀਨਤਾ ਦੇ ਘਮੰਡ ਨਾਲ ਫੁਲੇ ਹੋਏ ਮਹਾਤਮਾਂ ਪਏ ਤਕਦੇ ਹਨ ਪਰ ਉਫ ਨਹੀਂ ਕਰਦੇ। ਗੁਰਦਵਾਰਿਏ ਤੇ ਸਰਬਰਾਹ ਜਿਨਾਂ ਦੀ ਸੌਂਪਣਾ ਹੀ ਏਥੋਂ ਦੇ ਪ੍ਰਬੰਧ ਵਾਸਤੇ ਹੈ ਓਨਾਂ ਦੇ ਕੰਨ ਤੇ ਜੂੰ ਤਕ ਨਹੀਂ ਸਰਕਦੀ ! ਕੋਈ ਰਾਜਾ ਬਾਬੂ ਸਰਦਾਰ ਪਰਵਾਹ ਹੀ ਨਹੀਂ ਕਰਦੇ ! ਸੁਧਾਰਕ ਖਾਲਸਾ ਜੀ ਉੱਦਮ ਕਰਦੇ ਹਨ, ਮੁਕੱਦਮਾਂ ਕਰਦੇ ਹਨ, ਘਰ ਤੋਂ ਧਨ ਖਰਚਦੇ, ਵਕਤ ਦੇਂਦੇ, ਕਚੈਹਰੀਆਂ ਵਿਚ ਰੁਲਦੇ ਹਨ, ਫੇਰ ਜਿਤਕੇ ਗੁਰਦੁਆਰੇ ਦੀ ਵਡਿਆਈ ਰਖਦੇ

ਹਨ। ਐਸੇ ਲਾਲਚੀ ਅਜ ਕਲ ਦੇ ਸਿਖ ਹਨ !!!

੧੯ ਬਰਸ ਤੋਂ ਇਕ ਪੁਰਾਤਨ ਧਰਮਸਾਲ ਆਰਯਾਂ ਦੇ ਕਬਜ਼ੇ ਵਿਚ ਰਹਿੰਦੀ ਹੈ ਰੋਜ਼ ਉਥੇ ਗੁਰੂ ਸਾਹਿਬਾਂ ਦੀ ਨਿੰਦਾ ਹੁੰਦੀ ਹੈ, ਆਪ ਜੈਸੇ ਲਾਲਚ ਰਹਿਤ ਮਹਾਤਮਾਂ ਕਿਸ ਖਰਗੋਸ਼ ਦੀ ਨੀਂਦ ਸੌਂਦੇ ਹਨ ਪਤਾ ਹੀ ਨਹੀਂ ਹੈ। ਆਪਦੀ ਨਿਰਲੋਭਤਾ ਇਸ ਹਦ ਦਰਜੇ ਨੂੰ ਪੌਂਹਚ ਚੁਕੀ ਹੈ ਕਿ "ਚਲੋ ਇਕ ਧਰਮਸਾਲਾ ਗਈ ਤੋ ਕਿਆ! ਹਮਾਰੇ ਪਾਸ ਹਜ਼ਾਰੋਂ ਐਸੀ ਧਰਮਸਾਲਾ ਹੈਂ" ਇਹੋ ਆਪਦੀ ਨਿਰਲੋਭਤਾ ਹੈ। ਸੁਧਾਰ ਕਰਤਾ ਖਾਲਸਾ ਜੀ ਦਾ ਲਾਲਚ ਦੇਖੋ ਕਿ ਨਾਲਸ਼ ਕਰਦੇ ਹਨ। ਵਰਿਹਾਂ ਬੱਧੀ ਕਚੈਹਰੀਆਂ ਦੇ ਖਰਚ ਤੇ ਦੁਖ ਝਲਦੇ ਹਨ। ਅਖੀਰ ਗੁਰ ਧਾਮ ਨੌ ਗੁਰ ਨਿੰਦਕਾਂ ਤੋਂ ਛੁੜਾਂਦੇ ਹਨ।

ਭਾਈ ਜੀ! ਐਸੇ ਪੰਥ ਸੇਵਕ ਲੋਕਾਂ ਨੂੰ ਆਪ ਇਸਤਰਾਂ ਗਾਲੀਆਂ ਦੇਂਦੇ ਹੋ ਕਿਆ ਆਪਨੇ ਮ੍ਰਿਤੂ ਨੂੰ ਪ੍ਰਾਪਤ ਨਹੀਂ ਹੋਣਾ? ਅਰ ਅਗੇ ਚਲਕੇ ਤਿਲ ਤਿਲ ਦਾ ਲੇਖਾ ਨਹੀਂ ਦੇਣਾ?

ਹਾਂ ਜੇਕਰ ਰਿਆਸਤੀ ਚਾਲਬਾਜ਼ੀ ਵਿਚ ਕਿਸੇ ਅਹਿਲਕਾਰ ਨਾਲ ਆਪਦੀ ਲਗਦੀ ਹੈ ਅਰ ਸ਼ਖਸੀ ਇਸ਼ਾਰਾ ਹੈ, ਤਦ ਆਪਣਾ ਨਾਮ ਸਫੁਟ ਲਿਖੋ ਅਰ ਉਸਦਾ ਨਾਮ ਸਫੁੱਟ ਲਿਖੋ!

ਅਪਨੀ ਕਾਇਰਤਾ ਨੂੰ ਨੇਕ ਲੋਕਾਂ ਨੂੰ ਗਾਲੀਆਂ ਦੇਕੇ ਲੁਕਾਉਣਾ ਕਿਆ ਬੁਧੀ ਮਤਾ ਹੈ?

ਅਗੇ ਲਿਖਦੇ ਹਨ ਕਿ "ਫੇਹਿਆਂ ਦੀ ਥਾਂ ਆਨੰਦ ਪਰ ਜ਼ੋਰ ਦੀਆ ਜਾਤਾ ਹੈ ਜਿਸਕਾ ਕਾਰਨ ਕੇਵਲ ਤ੍ਰਿਸ਼ਨਾ ਹੈ" ਇਹ ਵਾਕ ਭੀ ਨਿਰਾ ਲੂਣ ਦਾ ਪਰਬਤ

ਹੈ। ਸਿਖ ਫੇਰਿਆਂ ਦੀ ਥਾਂ ਆਨੰਦ ਨਹੀਂ ਕਰਦੇ ਪਰ ਗੁਰ ਰੀਤੀ ਨਾਲ ਵਿਵਾਹ ਕਰਦੇ ਤੇ ਲਾਵਾਂ ਦਾ ਉਪਦੇਸ਼ ਦਿੰਦੇ ਤੇ ਸ੍ਰੀ ਗੁਰੂ ਜੀ ਦੀ ਬਾਣੀ ਉਚਾਰਦੇ ਹਨ ਤੇ ਆਨੰਦ ਦਾ ਕੀਰਤਨ ਕਰਦੇ ਹਨ, ਅਰ ਐਸਾ ਕਰਨ ਵਿਚ ਉਨ੍ਹਾਂ ਨੂੰ ਅਨੰਨਯ ਸਿਖ ਬਣਨ ਦੀ ਤ੍ਰਿਸ਼ਨਾ ਜ਼ਰੂਰ ਹੈ। ਕਿਸੇ ਅਮੀਰ ਦਾ ਮੁਸਾਹਬ ਬਣਕੇ ਉਸ ਅਮੀਰ ਨੂੰ ਖੋਟੀਆਂ ਪੱਟੀਆਂ ਪੜ੍ਹਾਕੇ ਅਪਨੇ ਟਕੇ ਬਟੋਰਨ ਵਾਲੀ ਤ੍ਰਿਸ਼ਨਾ ਨਹੀਂ, ਪਰ ਕੇਵਲ ਇਹ ਤ੍ਰਿਸ਼ਨਾ ਹੈ ਕਿ :—

ਨਾਰਿ ਭਰਤਾਰ ਕੋ ਸਨੇਹ ਪਤਿਬ੍ਰਤਾ ਹੋਇ
ਗੁਰ ਸਿਖ ਏਕ ਟੇਕ ਪਤਿਬ੍ਰਤ ਲੀਨ ਹੈ।
ਰਾਗ ਨਾਦ ਬਾਦ ਅਉ ਸੰਬਾਦ ਪਤਿਬ੍ਰਤਾ ਹੋਇ
ਬਿਨ ਗੁਰ ਸ਼ਬਦ ਨ ਕਾਨ ਸਿਖ ਦੀਨ ਹੈ।
ਰੂਪ ਰੰਗ ਅੰਗ ਸਰਬੰਗ ਹੇਰੇ ਪਤਿਬ੍ਰਤ
ਆਨ ਦੇਵ ਸੇਵਕ ਨ ਦਰਸ ਨ ਕੀਨ ਹੈ।
ਸੁਜਨ ਕੁਟੰਬ ਗ੍ਰਿਹ ਗਉਨ ਕਰੈ ਪਤਿਬ੍ਰਤਾ
ਆਨ ਦੇਵ ਥਾਨ ਜੈਸੇ ਜਲ ਬਿਨ ਮੀਨ ਹੈ॥੪੪੯।

ਸੁਧਾਰ ਕਰਤਾ ਸਿਖ ਕੇਵਲ ਗੁਰੂ ਕਾ ਆਸਰਾ ਲੈਂਦਾ ਹੈ ਤੇ ਦੂਏ ਦੀ ਕਾਣ ਚੁਕਾਉਂਦਾ ਹੈ, ਆਪ ਨੇ ਜੋ ਤ੍ਰਿਸ਼ਨਾਂ ਦਾ ਉਲਾਹਮਾ ਦਿਤਾ ਹੈ ਉਹ ਆਪਦੇ ਹੀ ਪਵਿਤ੍ਰ ਹਿਰਦੇ ਵਿਚ ਸੋਹਣਾ ਲਗਦਾ ਹੈ।

ਆਪ ਲਿਖਦੇ ਹਨ ਕਿ "ਇਸ ਵਾਸਤੇ ਨੀਚੇ ਲਿਖੀ ਹੁਈ ਬਾਤੋਂ ਕਾ ਨਿਰਨਯ ਕਰਨਾ ਜ਼ਰੂਰੀ ਹੂਆ ਮਗਰ ਪੱਖਪਾਤ ਔਰ ਖ਼ੁਦਗਰਜ਼ੀ ਕੋ ਤਿਆਗ ਕਰ ਧਰਮ ਸੇ ਨਿਰਣਯ ਕਰਨਾ ਚਾਹੀਏ"।

ਆਪਦੇ ਇਸ ਵਾਕ ਦਾ ਖੰਡਨ ਆਪ ਨੇ ਆਪ ਹੀ ਕਰ ਦਿੱਤਾ ਹੈ ! ਜੇਹੜਾ ਆਦਮੀ ਬਿਨਾਂ ਸਬੂਤ ਦਿੱਤੇ ਬਿਨਾਂ ਦਲੀਲ ਦੱਸੇ, ਅਰ ਬਿਨਾਂ ਵਾਕਯਾਤ ਪੇਸ਼ ਕੀਤੇ ਕਿਸੇ ਨੂੰ ਲਾਲਚੀ ਤੇ ਤ੍ਰਿਸ਼ਨਾਲੂ ਆਦਿਕ ਗਾਲ੍ਹਾਂ ਦੇਂਦਾ ਹੈ ਓਹ ਆਪ ਕਦੇ ਪਖ੍ਯਪਾਤ ਰਹਿਤ ਅਰ ਧਰਮ ਵਾਲਾ ਨਹੀਂ ਹੋ ਸਕਦਾ ! ਇਸ ਕਰਕੇ ਆਪ ਦੇ ਲੇਖ ਦੇ ਅਰੰਭ ਤੋਂ ਹੀ ਪਤਾ ਲੱਗਦਾ ਹੈ ਕਿ ਆਪਦਾ ਨਿਰਣਯ ਕੇਵਲ "ਜਲਪ ਅਰ ਵਿਤੰਡਾਵਾਦ" ਹੈ ਨਿਰਨਯ ਅਰਥ ਨਹੀਂ ! ਜੇ ਰੰਚਕ ਮਾਤ੍ਰ ਭੀ ਆਪ ਸੱਤ ਦੇ ਖੋਜੀ ਹੋਵੋ ਤਦ ਆਪ ਨਿਮਨ ਲਿਖਤ ਬਿਨਾਂ ਪਖ੍ਯਪਾਤ ਦੀ ਵਿਚਾਰ ਤੋਂ ਸੱਤ ਨੂੰ ਗ੍ਰਹਿਣ ਕਰਕੇ ਸੁਰਖਰੂ ਹੋ ਸਕਦੇ ਹੋ !

# ਆਨੰਦ ਬਿਵਾਹ ਪਰ ਵਿਚਾਰਦੇ

ਪੰਥਚਾਂ ਅੰਗਾਂ ਦਾ

## ਕ੍ਰਮੁ ਅਨੁਸਾਰ ਖੰਡਨ !

(੧) ਪਹਿਲੀ ਹੁੱਜਤ ਜੋ ਆਪ ਨੇ ਡਾਹੀ ਹੈ ਸੋ ਇਹ ਹੈ ਕਿ "ਦਸੋ ਗੁਰੂ ਸਾਹਿਬਾਨ ਦੇ ਵਿਵਾਹ ਵੇਦ ਵਿਧੀ ਅਨੁਸਾਰ ਹੋਏ" "ਅਰ ਇਸ ਪਰ ਆਪ ਲਿਖਦੇ ਹਨ ਕਿ ਜੇ ਇਹ ਅਸੱਤ ਹੈ ਤਦ ਕਿਸੇ ਪ੍ਰਾਚੀਨ ਗ੍ਰੰਥ ਦਾ ਪ੍ਰਮਾਣ ਦੇਵੇ" ਇਸਦੇ ਉੱਤਰ ਵਿਚ ਅਸੀ ਸਭ ਤੋਂ ਪੈਹਲੇ ਇਹ ਦਸਦੇ ਹਾਂ ਕਿ ਤੁਸੀ ਆਪ ਲੋਕਾਂ ਨੂੰ ਪ੍ਰਛ ਕਰਨ ਦੀ ਥਾਂ ਗੁਰੂ ਸਾਹਿਬਾਨ ਜੀ ਤੋਂ ਹੀ ਕਿਉਂ ਨਹੀਂ ਪੁਛਕੇ ਉਤ੍ਰ ਲੈ ਲੈਂਦੇ ! ਗੁਰੂ ਸਾਹਿਬ ਜੀ ਦਾ (ਬਾਣੀ ਰੂਪ) ਸਰੂਪ ਮ੍ਰਿਯਾਦਾ ਅਨੁਸਾਰ ਗੁਰ ਗੱਦੀ ਤੇ ਬਿਰਾਜਮਾਨ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਤੋਂ ਹੀ ਕਿਉਂ ਨਹੀਂ ਪਤਾ ਲੈ ਲੈਂਦੇ ਜੋ ਤੁਸੀ ਗੁਰਮਤ ਕੀਤੀ ਸੀ ਯਾ "ਅਨਮਤ" ? ਜੇ ਆਪ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਵਿਚਾਰ ਦੇ ਯੋਗ ਨਹੀਂ ਤਦ "ਗੁਰਮਤ ਗੌਰਵਤਾ ਭਾਗ ੨" ਸਫਾ ੨੯ ਤੋਂ ੫੭ ਤਕ ਏਸ ਪ੍ਰਸ਼ਨ ਦਾ ਉਤ੍ਰ ਗੁਰਬਾਣੀ, ਵਰਤਮਾਨ ਇਤਿਹਾਸ ਤੇ ਪੂਰਣ ਵਿਚਾਰ ਨਾਲ ਦਰਜ ਕੀਤਾ ਹੋਇਆ ਪੜ੍ਹਕੇ ਗਜਾਨ ਹਾਸਲ ਕਰ ਸਕਦੇ ਹੋ ! ਪਰ ਜੇ ਆਪ ਦਾ ਵਾਦ ਸੱਤਦੀ ਖੋਜ ਵਾਸਤੇ ਹੀ ਨਹੀਂ ਤਦ ਲਓ ਅਸੀ ਆਪ ਨੂੰ ਦਸਦੇ ਹਾਂ ਕਿ:–ਜਿਸ 'ਵੇਦ ਵਿਧੀ' ਤੇ ਆਪ ਭੜਕਦੇ ਹੋ ਆਪਨੂੰ ਇਹ ਪਤਾ ਨਹੀਂ ਕਿ "ਵੇਦ ਬਿਧੀ" ਦਾ ਅਰਥ ਹੀ ਕੀਹ ਹੈ ? ਤਥਾ ਕਿਸੇ ਵੇਦ ਵਿਚ ਵਿਵਾਹ ਦੀ ਰੀਤੀ ਦਰਜ ਭੀ ਹੈ ਯਾ ਨਹੀਂ ? ਪਰ ਆਪ ਨੇ ਤਾਂ ਕਦੇ ਵੇਦਾਂ ਦੇ ਦਰਸ਼ਨ ਭੀ ਨਹੀਂ ਕੀਤੇ ਹੋਣੇ, ਭਾਵੇਂ ਨਾਮ ਭੀ ਹੁਣ ਯਾਦ ਕਰਨੇ ਪੈਣ ! ਜੇ ਆਪ ਕਿਸੇ ਵੇਦ ਗਜਾਤਾ ਨੂੰ ਭੀ ਮਿਲਦੇ ਜਾਂ ਕਿਸੇ ਖੋਜੀ ਵਿਦਵਾਨ ਦਾ ਕੋਈ ਪੁਸਤਕ ਦੇਖਦੇ ਤਦ ਆਪ ਨੂੰ ਚੰਗੀ ਤਰਾਂ ਪਤਾ ਲਗ ਜਾਂਦਾ ਕਿ:--ਵੈਦਕ ਸਮੇਂ ਵਿਚ ਵੱਖੋ ਵਖਰੀਆਂ ਰਸਮਾਂ ਵਿਆਹ ਦੀਆਂ ਜਾਰੀ ਸਨ, ਦੇਸ ਦੇਸ ਤੇ ਪਿੰਡ ਪਿੰਡ ਵਿਚ ਵਖਰੀਆਂ ਚਾਲਾਂ ਸਨ ਇਹ ਲੋਕ ਚਾਲ ਹੀ ਨਹੀਂ ਸਨ " ਆਸ੍ਵ ਲਾਯਨ ਗ੍ਰਿਹਜ ਸੂਤ੍ਰ " (੧ ਅ: ੭ ਕੰਡਿਕਾ ੧ ਸੂਤ੍ਰ) ਵਿਚ ਲਿਖਿਆ ਭੀ ਹੈ । ਪੂਰਣ ਵਿਸਤਾਰ ਤੇ ਇਕ ਨਿਰਪਖ੍ਹ ਖੋਜੀ ਵਿਦਵਾਨ ਦੀ "ਵੈਦਕ ਰੀਤਾਂ ਰਸਮਾਂ" ਨਾਮਕ ਪੁਸਤਕ ਛੇਤੀ ਹੀ ਪ੍ਰਕਾਸ਼ਤ ਹੋਣ ਵਾਲੀਹੈ ਜੇਕਰ ਆਪ "ਮਨੂਸਿਮ੍ਰਤੀ" ਪੌਰਾਣਕ ਲੇਖਾਂ, ਯਾਗਯ ਵਲਕ, ਆਦਿ ਰਿਖੀਆਂ ਦੇ

ਲੋਖਾਂ ਨੂੰ ਵੇਦ ਵਿਧੀ ਦੱਸ ਕੇ ਆਪਨਾਂ ਅਗਜਾਨ ਪ੍ਰਗਟ ਕਰਦੇ ਹੋ ਸੋ ਮਨੂ ਸਿੰਮ੍ਰਤਿ ਅਧਜਾ ੩ ਵਸ਼ਿਸ਼ਟ ੧-੩੦ ਤੋਂ ੩੫ ਤਕ ਵਿਚ ਬੋਧਾਇਣ ੨੦-੨ ਤੋਂ ੧-੨-੮ ਤਕ ਆਪਸਤੰਬ ੨-੧੧-੧੭ ਤੋਂ ੨੦ ਤੇ ੨-੨੧-੨ ਵਿਚ ਮਹਾਂ ਭਾਰਤ ਅਨੁਸ਼ਾਸਨ ਪਰਵ ਅਧਜਾ੪੪ਤੋਂ ੪੯ ਤਕ ਵਿਚ ਅੱਠ ਤਰਾਂ ਦੇ ਵਿਵਾਹ ਕਥਨ ਕੀਤੇ ਹਨ, ਪਰ ਇਨਾਂ ਵਿਚੋਂ ਕਿਸੇ ਨਾਲ ਭੀ ਆਪ ਦੀ ਅੱਜ ਕੱਲ ਦੀ ਵਰਤਮਾਨ "ਵੇਦਕ ਰੀਤੀ" ਨਹੀਂ ਮਿਲਦੀ ਤੇ ਨਾਂ ਹੀ ਸਨਾਤਨ ਸਮੇਂ ਦੇ ਪ੍ਰਚਲਤ "ਸਵੰਬਰ" ਦੀ ਰੀਤੀ ਕਿਸੇ ਵੇਦ ਸ਼ਾਸਤ੍ਰ ਵਿਚ ਮਿਲਦੀ ਹੈ ?

ਹਾਂ ਸ੍ਰੀ ਕ੍ਰਿਸ਼ਨ ਦੇਵ ਜੀ ਆਦਿਕਾਂ ਦੇ ਕਾਰਯ ੮ ਵਿਵਾਹਵਾਂ ਵਿਚੋਂ ਕਿਸੇ ੨ ਨੰਬਰ ਨਾਲ ਰਲਦੇ ਹਨ। ਜਾਂ ੧ ਨੰਬਰ ਦੇ ਬ੍ਰਾਹਮ ਵਿਵਾਹ ਜੋ ਹਿੰਦੂ ਸ਼ਾਸਤ੍ਰਾਂ ਵਿਚ, ਸਭ ਤੋਂ ਉੱਤਮ ਮੰਨਿਆਂ ਹੈ ਏਹ "ਅਨੰਦ ਵਿਵਾਹ" ਸੁਰੀਤੀ ਦੇ ਵਿਚ ਹੀ ਆ ਜਾਂਦਾ ਹੈ, ਸੋ ਭੀ "ਸੌ ਸਿਆਣਿਆਂ ਇਕੋ ਮੱਤ" ਦੇ ਭਾਵ ਪਰ ਹੈ,ਇਸਦਾ ਭੀ ਕਿਤੇ ਉਲਟਾ ਨਤੀਜਾ ਨਾ ਕੱਢ ਲੈਣਾਂ, ਪੂਰਾ ਹਾਲ ਗੁਰਮਤ ਗੌਰਵਤਾ ਵਿਚ ਦਰਜ ਹੋ ਚੁੱਕਾ ਹੈ, ਏਥੇ ਪ੍ਰਿਸ਼ਟ ਪੇਖਣ ਦੀ ਲੋੜ ਨਹੀਂ ! ਇਸਤੋਂ ਅਗੇ ਚਲੋ ਤੇ ਦੇਖੋ ਕਿ:-

ਆਰਯਾਂ ਨੇ ਹਿੰਦੂਆਂ ਦੀ ਮੌਜੂਦਾ ਪ੍ਰਚਲਤ ਰੀਤੀਆਂ ਤੋਂ ਭਿੰਨ ਰੀਤੀਆਂ ਜਿਨਾਂ ਨੂੰ"ਵੇਦ ਰੀਤੀਆਂ" ਕੇਂਹਦੇ ਹਨ ਕਿਉਂ ਕੱਢੀਆਂ ਹਨ ? ਫਿਰ ਵਰਤਮਾਨ ਆਪਦੇ "ਸਨਾਤਨ ਹਿੰਦੂ ਧਰਮੀ" ਏਨਾਂ ਵਿਚ ਵੇਦ ਮੰਤ੍ਰ ਵੇਦ ਪ੍ਰਮਾਣ, ਹੁੰਦਿਆਂਭੀਏਨਾਂਤੋਂਦੂਰਕਿਉਂਨੱਠਦੇਹਨ? ਜੇਕਰ ਆਪ ਪ੍ਰੇਮ ਨਾਲ ੧ ਪਾਠ ਭੀ 'ਗੁਰਮਤ ਗੌਰਵਤਾ'

ਦਾ ਕਰ ਲੈਂਦੇ ਤਦ ਆਪ ਨੂੰ "ਵਿਵਾਹ" ਸੰਬੰਧੀ ਬਹੁਤ ਕੁਝ ਗਜਾਨ ਹਾਸਲ ਹੋ ਜਾਂਦਾ।

ਵਰਤਮਾਨ ਸਨਾਤਨ ਹਿੰਦੂ ਰੀਤੀ ਵਿਚ ਨਵਗ੍ਰੈਹ ਆਦਿ ਪੂਜਾ ਜੋ ਹੈ ਸੋ ਵੇਦ ਭਗਤ ਦਸਦੇ ਹਨ ਕਿ ਇਹ ਵੇਦ ਪ੍ਰਤਿਕੂਲ (ਵੇਦਾਂ ਦੇ ਉਲਟ) ਹੈ, ਤਾਂਤੇ ਗੁਰੂ ਸਹਿਬਾਂ ਦੇ ਵਿਵਾਹ ਵੇਦ ਰੀਤੀ ਅਨੁਸਾਰ ਨਹੀਂ ਹੋਏ ਇਹ ਤਾਂ ਪਰਤੱਖ ਹੈ, ਬਾਕੀ ਰਹੀ ਪੌਰਾਣਕ ਰੀਤੀ ਜੋ ਅਜ ਕਲ ਜਾਰੀ ਹੈ ਜਿਸਨੂੰ ਹਿੰਦੂਰੀਤੀ ਕੈਹਦੇ ਹਨ, ਉਸ ਅਨੁਸਾਰ ਵੀਚਾਰ ਕਰਨ ਤੇ ਦੋ ਬਾਤਾਂ ਹਨ। ਪਹਿਲੀ ਤਾਂ ਇਹ ਹੈ ਕਿ ਗੁਰੂਅੰਗਦਦੇਵਜੀ ਜਦਸਿੱਖੀ ਵਿਚ ਆਇਸਨਉਸਤੋਂ ਪਹਲੇਹੀ ਵਿਵਾਹਤ ਸੇ, ਇਸੀਤਰਾਂ ਤੀਸਰੇ ਸਤਿਗੁਰੂ ਜੀ, ਆਪ ਉਨਾਂ ਦੇ ਵਿਵਾਹਾਂ ਨੂੰ ਕਿਵੇਂ ਨਜ਼ੀਰ ਪੇਸ਼ ਕਰ ਸਕਦੇ ਹੋ ? ਦੂਸਰੀ ਵਿਚਾਰ ਇਹਹੈ ਕਿ ਆਪ ਸਤਿਗੁਰਾਂ ਨੂੰ ਅਲਪੱਗ ਮੰਨਦੇ ਹੋ ਕਿ ਸਰਬੱਗ? ਕਰਨੀ ਤੇ ਕਹਿਨੀ ਦੇ ਇਕ ਮੰਨਦੇ ਹੋ ਕਿ ਦੋ ? ਜੇਕਰ ਗੁਰੂ ਸਾਹਿਬ ਜੀ ਕਥਨੀ ਦੇ ਹੋਰ ਤੇ ਕਰਨੀ ਦੇ ਹੋਰ ਸਨ ਤਦ ਗੁਰੂ ਪਦ ਉਨ੍ਹਾਂ ਲਈ ਨਹੀਂ ਰਹਿ ਸਕਦਾ। ਇਸ ਹਾਲਤ ਵਿਚ ਆਪ ਦੇ ਉੱਤਰ ਦੇਣ ਦੀ ਸਾਨੂੰ ਲੋੜ ਨਹੀਂ, ਆਪ ਦਾ ਸ੍ਰੇਸ਼ਟ ਉੱਤਰ ਮੋਨ ਹੈ ਪਰ ਜੇ ਆਪ ਉਨਾਂ ਨੂੰ ਕਹਣੀ ਤੇ ਕਰਨੀ ਦੇ 'ਇੱਕ' ਮੰਨਦੇ ਹੋ ਤਦ ਪ੍ਰਿਥਮ ਉਨਾਂ ਦੇ ਵਾਕਾਂ ਦਾ ਵੀਚਾਰ ਕਰੋ:-

(ੳ) ਗੁਰੂ ਸਾਹਿਬ ਜੀ ਫੁਰਮਾਂਦੇ ਹਨ:-

"ਸਾਹਾ ਗਣੈ ਨ ਕਰੈ ਵੀਚਾਰ"
"ਸਾਹੈ ਊਪਰਿ ਏਕੰਕਾਰ"

ਅਰਥਾਤ ਸ਼ਾਹਾ ਨ ਗਿਣੋ, ਨਾ ਸਾਹੇ ਦੇ (ਗਿਣਨ ਨਾ

ਗਿਣਨ ਦਾ) ਵੀਚਾਰ ਕਰੋ, ਭਾਵ ਸਾਹੇ ਦਾ ਭਰਮ ਦੂਰ ਕਰੋ। ਕਾਰਨ ਇਹ ਕਿ ਸਾਹੇ ਤੋਂ ਉਪਰ ਅਕਾਲਪੁਰਖ ਮਾਲਕ ਬੈਠਾ ਹੈ। ਭਾਵ ਇਹ ਕਿ ਤੁਸੀਂ ਜੋ ਅਕਾਲਪੁਰਖ ਦੇ ਉਪਾਸ਼ਕ ਹੋ ਉਸ ਪਰ ਭਰੋਸਾ ਕਰੋ, ਸਾਹੇ ਗਿਣਤ ਦੇ ਭਰਮ ਵਿਚ ਪੈਕੇ ਜੜ੍ਹ ਤਾਰਿਆਂ ਨੱਛਤ੍ਰਾਂ ਦੀ ਚਾਲ ਦੇ ਮੁਥਾਜ ਨਾ ਹੋ ਜਾਵੋ।

ਹੁਣ ਹਿੰਦੂ ਧਰਮ ਦੇ ਵਿਵਾਹ ਦਾ ਪਹਿਲਾ ਅੰਗ ਸਾਹਾ ਗਿਣਨਾ ਹੈ, ਜਦ ਗੁਰੂ ਜੀ ਨੇ ਸਾਹੇ ਗਿਣਨ ਤੋਂ ਹੋੜ ਦਿੱਤਾ ਤਦ ਇਸ ਰੀਤੀ ਦਾ ਪਹਿਲਾ ਪੈਰ ਕਟ ਗਿਆ। ਜਦ ਆਪ ਸਾਹਾ ਹੀ ਨਾ ਗਿਣੋ ਤਦ ਹਿੰਦੂ ਸ਼ਾਸਤ੍ਰਾਂ ਅਨੁਸਾਰ ਬੇਲਗਨਾ ਵਿਵਾਹ ਹੀ ਨਾਜਾਇਜ਼ ਹੈ। ਸਪਸ਼ਟ ਹੈ ਕਿ ਜਿਸ ਰੀਤੀ ਦੀ ਆਪ ਮਹਿਮਾਂ ਕਰਨ ਵਾਲੇ ਹੋ ਉਹ ਰੀਤੀ ਗੁਰੂ ਜੀ ਨੇ ਖੰਡਨ ਕੀਤੀ ਹੈ। ਹੁਣ ਜੇ ਗੁਰੂ ਜੀ ਆਪ ਇਸ ਵਾਕ ਦੇ ਉਲਟ ਤੁਰਕੇ ਸਾਹੇ ਗਿਣਾਂਦੇ ਰਹੇ ਮੰਨਦੇ ਹੋ (ਜੋ ਨਿਰਾ ਹੀ ਧੂਏਂ ਦਾ ਪਹਾੜ ਹੈ) ਤਦ ਤੁਸੀ ਹੀ ਦੱਸੋ ਕਿ ਗੁਰੂ ਜੀ ਪੂਜਜ, ਸੱਤਜ ਵਕਤਾ, ਸੰਸਾਰ ਦੇ ਦੁਖ ਹਰਤਾ, ਅਵਤਾਰ ਤੇ ਗੁਰੂ ਕਿਸ ਤਰਾਂ ਹੋ ਸੱਕਦੇ ਹਨ? ਤੇ ਜੇ ਗੁਰੂ ਸਾਹਿਬ ਨੇ ਇਹ ਵਾਕ ਕਹਕੇ ਆਪ ਵਰਤੇ ਹਨ ਤਦ ਆਪ ਕਿਸ ਮੂੰਹ ਨਾਲ ਸਾਥੋਂ ਪੁੱਛਦੇ ਹੋ ਕਿ ਗੁਰੂ ਸਾਹਿਬਾਂ ਦੇ ਵਿਵਾਹ ਹਿੰਦੂ ਰੀਤੀ ਅਨੁਸਾਰ ਹੋਏ ਸਨ।

(ਅ) ਚਲੋ ਅੱਗੇ ਚਲੋ! ਹਿੰਦੂ ਰੀਤੀ ਵਿਚ ਨਵ ਗ੍ਰਹ ਪੂਜਾ ਜਰੂਰੀ ਅੰਗ ਹੈ, ਨਵਾਂ ਗ੍ਰਹਾਂ ਦੀ ਪੂਜਾ ਮੂਰਤੀ ਪੂਜਾ ਹੈ, ਮੂਰਤੀ ਪੂਜਾ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖੰਡਨ ਕੀਤੀ ਹੈ ਜਿਸ ਪਰ ਕੋਈ ਝਗੜਾ ਨਹੀਂ ਹੈ। ਸੋ ਪੌਰਾਣਕ ਵਿਵਾਹ ਵਿਚ ਦੂਜੀ ਗੁਰੂ ਜੀ ਦੀ ਹੁਕਮ ਅਦੂਲੀ

ਆਵੇ ਤੇਗੁੜ ਦੀਮੂਰਤੀਆਂਦੇਪੂਜਨ ਹਨਜੋ ਇਕਅਕਾਲ ਸੇਵੀ ਖਾਲਸੇ ਨੂੰ ਮਨਮੁਖ ਅਰ ਪਤਤਿ ਬਨਾਂਦੀ ਹੈ। ਗੁਰੂ ਜੀ ਡੰਕੇਦੀ ਚੋਟ ਨਾਲ ਹੁਕਮ ਦਿੰਦੇ ਹਨ ਕਿ "ਗੁਰ ਸਿਖ ਮੀਤ ਚਲੋ ਗਰ ਚਾਲੀ" "ਨਾਮ ਬਿਨਾ ਸਭ ਕੂੜ ਗਾਲੀ ਹੋਛੀਆ" "ਇਕ ਬਿਨ ਦੂਸਰ ਸੋ ਨ ਚਿਨਾਰ" ਫੇਰ ਖੋਹ ਲਕੇ ਨਵਗ੍ਰੈਹਾਂ ਦੀ ਪੂਜਾ ਦੀਭੀ ਮਨਾਹੀ ਲਿਖੀਹੈਯਥਾ:-

"ਸਉਣ ਸਗੁਨ ਵੀਚਾਰਣੇ·  
ਨਉ ਗ੍ਰਹਿ ਬਾਰਹਿ ਰਾਸ ਵੀਚਾਰਾ।  
ਕਾਮਣ ਟੂਣੇ ਅਉਸੀਆਂ  
ਕਣਸੋਈ ਪਾਸਾਰ ਪਾਸਾਰਾ।  
ਗਦੋਂ ਕੁਤੇ ਬਿਲੀਆਂ  
ਇਲਮਲਾਲੀ ਗਿਦੜ ਛਾਰਾ।  
ਨਾਰ ਪੁਰਖ ਪਾਣੀ ਅਗਨ  
ਛਿਕ ਪਦ ਹਿਡਕੀ ਵਰਤਾਰਾ॥  
ਥਿਤ ਵਾਰ ਭਦ੍ਰਾ ਭਰਮ  
ਦਿਸਾ ਸੂਲ ਸਹਿੰਸਾ ਸੰਸਾਰਾ॥  
ਵਲਛਲ ਕਰ ਵਿਸਵਾਸ ਲਖ  
ਬਹੁ ਚਖੀ ਕਿਉਂ ਰਵੈ ਭਤਾਰਾ॥

( ਵਾ: ੫: ੯ )

ਆਪਨੇ ਡਿੱਠਾ ਹੈਕਿ ਨਉ ਗ੍ਰੈਹਆਦਿਨੂੰਸਿਖੀਸਿਦਕ ਦੇ ਪੰਜ ਭਾਈ ਗੁਰਦਾਸ ਜੀ ਭਰਮ ਤੇ ਸੈਂਹਸਾ ਲਿਖਦੇ ਹਨ ਤੇ ਇਨ੍ਹਾਂ ਭਰਮਾਂ ਵਿਚ ਫਸਣ ਵਾਲੇ ਸਿਖ ਨੂੰ ਬਹੁ ਚਖੀ ਇਸਤ੍ਰੀ (ਵੇਸਵਾ) ਨਾਲ ਉਪਮਾ ਦੇਂਦੇ ਹਨ।ਕਿਆ ਆਪਦਾ ਭਾਵ ਹੈ ਕਿ ਸਿਖ ਹੁਣ ਪਤਿਬ੍ਰਤਾ ਇਸਤੀ ਵਤ ਅਨੰਨਜ ਨਾਂ ਹੋਣ ਪਰ ਵਿਭਚਾਰਨਿ ਇਸਤ੍ਰੀ ਵਾਂਙ

ਕੁਟਿਲ ਸਿਖ ਹੋ ਜਾਣ! ਤੁਹਾਨੂੰ ਮੰਨਣਾਂ ਪਵੇਗਾ ਕਿ ਸਿਖ ਅਨੰਨਜਤਾ ਦਾ ਯਤਨ ਕਰੇ ਅਰ ਨਵ ਗ੍ਰੇਹ ਨੂੰਛਡੇ! ਕਿਉਂਕਿ ਗੁਰ ਸਿਖਾਂ ਵਾਸਤੇ ਹੁਕਮ ਹੀ ਇਹੋ ਹੈ ਕਿ:-

"ਹਰਿ ਨਾਮ ਚੇਤ ਅਵਰੁ ਨ ਪੂਜਾ।
ਏਕੋ ਸੇਵੀ ਅਵਰੁ ਨ ਦੂਜਾ" (ਮਾ: ਮ: ੩)
"ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ
ਕਰਹੁ ਨ ਕੋਇ। ਹਰਿ ਕੀ ਸੇਵਾ ਤੇ ਮਨਹੁ
ਚਿੰਦਿਆ ਫਲ ਪਾਈਐ । ਦੂਜੀ ਸੇਵਾ
ਜਨਮ ਬਿਰਥਾ ਜਾਇ ਜੀ" (ਗ: ਮ: ੩)

ਇਨ੍ਹਾਂ ਹੁਕਮਾਂ ਦੇ ਉਲਟ ਕਰਨ ਵਾਲਿਆਂ ਵਾਸਤੇ ਕਿਹਾ ਹੈ ਕਿ:—

"ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ
ਬੁਰੇ ਦਿਸੰਨਿ । ਅਨਦਿਨ ਬਧੇ ਮਾਰੀਅਨਿ
ਫਿਰ ਵੇਲਾ ਨਾ ਲਹੰਨਿ॥" ਤਥਾ:-"ਨਾਨਕ
ਨਾਮ ਨ ਚੇਤਨੀ ਅਗਿਆਨੀ ਅੰਧਲੇ
ਅਵਰੇ ਕਰਮ ਕਮਾਹਿ। ਜਮਦਰ ਬਧੇ
ਮਾਰੀਅਹਿ ਫਿਰ ਬਿਸਟਾ ਮਾਹਿ ਪਚਾਹਿ॥"

ਕਿਉਂਜੀ ! ਆਪ ਸਿਖਾਂ ਨੂੰ ਇਸ ਦਸ਼ਾ ਤਕ ਪਹੁੰਚਾਵਨਾਂ ਚਾਹੁੰਦੇ ਹੋ ? ਇਹ ਗੁਰ ਵਾਕ ਆਪਦੇ ਪੌਰਾਣਕ ਵਿਵਾਹ ਦਾ ਦੂਜਾ ਅੰਗ ਨਹੀਂ ਕੱਟਦੇ ? ਹੋਰ ਲਓ !ਗ੍ਰੈਹਾਂ ਬਾਬਤ ਭੀ ਗੁਰ ਘਰ ਵਿਚ ਖਾਸ ਹੁਕਮ ਹੈ ਕਿ ਸਤਿਗੁਰੂ ਦਾ ਸਿਖ:—

ਪੂਛਤ ਨ ਜੋਤਕ ਔ ਬੇਦ ਥਿੱਤ ਵਾਰ ਕਛੂ
ਗ੍ਰਹਿ ਔ ਨਛਤ੍ਰ ਕੀ ਨ ਸੰਕਾ ਉਰਧਾਰੀ ਹੈ।
(ਕ: ੪੪੮)

ਇਸਤੋਂ ਅਗੇ ਪੌਰਾਣਕ ਵਿਵਾਹ ਦਾ "ਲਗਨ" ਇਕ ਜ਼ਰੂਰੀ ਅੰਗ ਹੈ। ਇਸ ਪਰ ਭਾਈ ਸਾਹਿਬ ਜੀ ਅਪਨੀ ਗੁਰਸਿਖ ਪ੍ਰਮਾਣੀਕ ਬਾਣੀ ਵਿਚ ਆਗਜਾ ਕਰਦੇ ਹਨ ਕਿ:—

"ਗੁਰਮੁਖ ਮਾਰਗ ਮੈ ਮਨਮੁਖ ਥਕਤ ਹੈ
ਲਗਨ ਸਗਨ ਮਾਨੈ ਕੈਸੇ ਮਨਮਾਨੀਐ"(ਕ:੨੪੯)

ਪੁਨਾ: "ਜਾਨਤ ਨ ਸਗਨ ਲਗਨ ਆਨ ਦੇਵ ਸੇਵ
ਸ਼ਬਦ ਸੁਰਤ ਲਿਵਨੇਹ ਨਿਰੰਕਾਰੀ ਹੈ"॥
(ਕ: ੪੪੮)

ਜੇ ਦੂਸਰੇ ਗਰੰਥਾਂ ਵਲ ਆਓ ਤਦ ਛੇਵੇਂ ਸਤਗੁਰਾਂ ਦੇ ਗੁਰ ਬਿਲਾਸ ਵਿਚ ਸਪਸ਼ਟ ਹੁਕਮ ਹੈ ਕਿ:—

"ਤਜਾਗ ਲਗਨ ਅਰਦਾਸ ਕਰਾਏ"

ਜੇ ਆਪ ਬੁਧੀ ਨਾਲ ਦੇਖੋ ਤਦ ਦੱਸੋ ਕਿ ਸਾਹੇਗਿਣਨ, ਲਗਨ ਤੇ ਰਾਸਾਂ ਦੇ ਮੇਲਨ ਦਾ ਕੀ ਲਾਭ ਹੈ?ਇਨ੍ਹਾਂ ਦਾ ਮਤਲਬ ਏਹੋ ਦਸਿਆ ਜਾਂਦਾ ਹੈ ਕਿ ਐਸੀ ਸੁਚੀ ਘੜੀ ਵਿਚ ਵਿਵਾਹ ਹੋਵੇ ਕਿ ਉਮਰ ਭਰ ਵਿਘਨ ਨ ਪਵੇ।ਪਰ ਬੜੇ੨ ਪੱਕੇ ਜਜੋਤਿਸ਼ੀਆਂ ਦੀਆਂ ਧੀਆਂ ਰੰਡੀਆਂ ਹੁੰਦੀਆਂ ਹਨ। ਮਰਦੁਮ ਸ਼ੁਮਾਰੀ ਦੀ ਰਪੋਰਟ ਜਾਂ ਜੂਨ ੧੯੦੬ ਦੇ "ਦੁਖ ਨਿਵਾਰਨ ਪਤ੍ਰ"ਵਿਚ ਭਾਰਤਵਰਸ਼ਦੀਆਂ ਰੰਡੀਆਂ ਦੀ ਗਿਣਤੀ ਨੂੰਦੇਖੋ ਤਦ ਬਹੁਤੀਆਂਰੰਡੀਆਂ ਸਾਹੇ ਲਗਨ ਸੋਧਨ ਵਾਲਿਆਂ ਦੀਆਂ ਹੀ ਹਨ ਜੈਸਾ ਕਿ:–

## ਹਰ ਪੰਜਾਂ ਵਿਚੋਂ ਇਕ ਵਿਧਵਾ

ਭਾਰਤ ਵਰਸ਼ ਦੀ ਮਰਦਮ ਸ਼ੁਮਾਰੀ ਦੀ ਰਿਪੋਰਟ ਵਿਚੋਂ ਇਹ ਪੜ੍ਹਕੇ ਹ੍ਰਿਦਯ ਫਟਦਾ ਹੈ ਕਿ ਭਾਰਤ ਵਰਖ

ਵਿਚ ਸੰਨ ੧੯੦੧ ਈ: ਵਿਚ ਇਕ ਬਰਸ ਤੋਂ ਘਟ ਉਮਰ ਦੀਆਂ ਵਿਧਵਾ ਇਸਤ੍ਰੀਆਂ ੧ ਹਜਾਰ ੬੪ ਸਨ, ਜਿਨ੍ਹਾਂ ਵਿਚੋਂ ਹਿੰਦੂਆਂ ਦੀਆਂ ੮ ਸੌ ੫੯ ਹਨ। ਇਕ ਬਰਸ ਤੋਂ ਦੋ ਬਰਸ ਦੀਆਂ ਕੁਲ ੧੨ ਸੌ ੧੭ ਜਿਨ੍ਹਾਂ ਵਿੱਚ ਹਿੰਦੂਆਂ ਦੀਆਂ ੧ ਹਜਾਰ ੩੯ ਹਨ। ਦੋ ਬਰਸ ਤੋਂ ਤਿੰਨ ਬਰਸ ਤਕ ਦੀਆਂ ੨੨ ਸੌ ੭੧ ਸਨ, ਜਿਨ੍ਹਾਂ ਵਿਚੋਂ ਹਿੰਦੂ ੧੮ ਸੌ ੮੬। ਤਿੰਨ ਬਰਸ ਤੋਂ ਚਾਰ ਬਰਸ ਤਕ ਦੀਆਂ ੪੫ ਸੌ ੧੩। ਜਿਨ੍ਹਾਂ ਵਿਚੋਂ ੩੭ ਸੌ ੧੦ ਹਿੰਦੂਆਂ ਦੀਆਂ ਹਨ। ੪ ਤੋਂ ੫ ਬਰਸ ਤਕ ਦੀਆਂ ਵਿਧਵਾਂ ਕੁਲ ੧੦ ਹਜ਼ਾਰ ੪ ਸੌ ੨੨ ਹਨ ਜਿਨਾਂ ਵਿਚੋਂ ਹਿੰਦੂਆਂ ਦੀਆਂ ੮ ਹਜਾਰ ੧ ਸੌ ੮੨ ਹਨ। ੫ ਬਰਸ ਤੋਂ ੧੦ ਬਰਸ ਤਕ ਦੀ ਉਮਰ ਦੀਆਂ ਵਿਧਵਾਂ ੮੫ ਹਜਾਰ ੭ ਸੌ ੬੮ ਹਨ ਜਿਨਾਂ ਵਿਚੋਂ ਹਿੰਦੂ ਵਿਧਵਾਂ ੭੮ ਹਜਾਰ ੪ ਸੌ ੭ ਹਨ। ੧੦ ਤੋਂ ੧੫ ਬਰਸ ਦੀ ਉਮਰ ਵਾਲੀਆਂ ਵਿਧਵਾਂ ਦੋ ਲਖ ੭੫ ਹਜਾਰ ੮ ਸੌ ੬੨ ਹਨ। ਜਿਨਾਂ ਵਿਚੋਂ ਹਿੰਦੂਆਂ ਦੀਆਂ ਦੋ ਲਖ ੨੭ ਹਜਾਰ ੩ ਸੌ ੬੭ ਹਨ। ੨੦ ਬਰਸ ਤੋਂ ੨੫ ਬਰਸ ਦੀ ਉਮਰ ਦੀਆਂ ਵਿਧਵਾਂ ੬ ਲਖ ੩੮ ਹਜਾਰ ੭ ਸੌ ੨੫ ਹਨ ਜਿਨਾਂ ਵਿਚੋਂ ੭ ਲਖ ੩੨ ਹਜ਼ਾਰ ੩ ਸੌ ੫੫ ਹਿੰਦੂਆਂ ਦੀਆਂ ਹਨ। ੩੦ ਤੋਂ ੪੦ ਬਰਸ ਤਕ ਦੀਆਂ ਵਿਧਵਾਂ ੪੩ ਲਖ ੩੫ ਹਜ਼ਾਰ ੮ ਸੌ ੫੨ ਹਨ, ਜਿਨਾਂ ਵਿਚੋਂ ਹਿੰਦੂ ਵਿਧਵਾਂ ੩੩ ਲਖ ੭੧ ਹਜ਼ਾਰ ੨ ਸੌ ੬੧ ਹਨ। ਇਸੇਤਰਾਂ ੪੦ ਬਰਸ ਤੋਂ ੫੦ ਬਰਸ ਤਕ ਦੀਆਂ ੬੧ ਲਖ ੩੪ ਹਜ਼ਾਰ ੫ ਸੌ ੩ ਜਿਨ੍ਹਾਂ ਵਿਚੋਂ ੪੬ ਲਖ ੩੭ ਹਜ਼ਾਰ ੧ ਸੌ ੧੪ ਹਿੰਦੂ ਵਿਧਵਾਂ ਹਨ। ੫੦ ਤੋਂ ੬੦ ਬਰਸ ਤਕ ਦੀ ਉਮਰ ਦੀਆਂ ੫੫ ਲਖ ੩੪ ਹਜ਼ਾਰ ੮੬ ਹਨ। ਜਿਨਾਂ ਵਿਚੋਂ ੪੨ ਲਖ ੮੧

ਹਜ਼ਾਰ ੭ ਸੌ ੧੫ ਹਿੰਦੂ ਵਿਧਵਾ ਹਨ।੬੦ ਬਰਸ ਤੋਂ ਬੜੀ ਉਮਰ ਦੀਆਂ ਵਿਧਵਾਂ ੬੫ ਲਖ ੯੬ ਹਜ਼ਾਰ ੮ ਸੌ ੩੮ ਹਨ ਜਿਨਾਂ ਵਿਚੋਂ ੪੮ ਲਖ ੬੪ ਹਜ਼ਾਰ ੩ ਸੌ ੧੭ ਹਿੰਦੂ ਵਿਧਵਾਹਨ,੫ਹਜਾਰ੨ਸੌ੭੯ਅਜੇਹੀਆਂਵਿਧਵਾਹਨ ਜਿਨਾਂ ਦਾ ਕੁਝ ਪਤਾ ਹੀ ਨਹੀਂ ਕੇ ਕਿਸ ਜਾਤੀ ਦੀਆਂ ਹਨ ਇਹ ਸਭ ਵਿਧਵਾਵਾਂ ੨ ਕ੍ਰੋੜ ੫੮ ਲਖ ੯੧ ਹਜਾਰ ੯ ਸੌ ੩੬ ਹਨ ਜਿਨ੍ਹਾਂ ਵਿਚੋਂ ੧ ਕ੍ਰੋੜ ੮੭ ਲਖ ੩੮ਹਜਾਰ ੪ ਸੌ ੬੮ ਹਿੰਦੂਆਂ ਦੀਆਂ ਹਨ।ਕੁਲ ਭਾਰਤ ਵਰਸ਼ ਵਿਚ ੧੪ ਕ੍ਰੋੜ ੩੯ ਲਖ ੫੬ ਹਜਾਰ ੪ ਸੌ ੪੭ ਇਸਤ੍ਰੀਆਂ ਹਨ। ਇਨਾਂ ਵਿਚੋਂ ਉਪਰ ਲਿਖੀਆਂ ਵਿਧਵਾਵਾਂ ਦਾ ਹਸਾਬ ਲਗਾਇਆ ਜਾਵੇ ਤਦ ਪਤਾ ਲਗਦਾ ਹੈ ਕੇ ਹਰ ਪੰਜ ਇਸਤ੍ਰੀਆਂਵਿਚੋਂ ਇਕ ਇਸਤ੍ਰੀ ਵਿਧਵਾ ਹੈ। ਅਜੇ ਸੰਨ ੧੯੦੨ ਤੋਂ ੧੯੦੮ ਤਕ ਦਾ ਪਤਾ ਨਹੀਂ ਕਿਉਂਕਿ ਪਲੇਗ ਰਾਖਸ਼ ਨੇ ਇਸਦੇਸ ਦੀ ਬਹੁਤ ਹੀ ਦੁਰਦਸ਼ਾ ਕੀਤੀ ਹੈ ਅਤੇ ਏਸ ਭਿਯਾਨਕ ਮਰਜ ਨਾਲ ਜਿਤਨੀਆਂ ਮੌਤਾਂ ਦੇਖੀਆਂ ਸੁਣੀਆਂ ਹਨ ਸਭ ਤੋਂ ਵੱਧ ਆਦਮੀ, ਸੋ ਭੀ ਨੌ ਜਵਾਨ ਅਤੇ ਭਲੇ ਭਲੇ ! ਹਾਯ !! ਹਾਯ!! ਜਿਸ ਅਭਾਗੇ ਦੇਸ਼ ਦੀ ਏਹ ਦਸ਼ਾ ਹੈ ਉਹ ਕਿਸੇ ਤਰਾਂ ਦੀ ਉੱਨਤੀ ਕਰ ਸਕਦਾ ਹੈ?ਕੀ ਅਜੇਹੇ ਦੇਸ਼ ਵਿਚ ਸ਼ਾਂਤੀ ਰਹਿ ਸੱਕਦੀ ਹੈ ਫਿਰ ਇਥੋਂ ਤਕ ਦੁਰਦਸ਼ਾ ਕਿ ਵਰ੍ਹੇ ਵਰ੍ਹੇ ਦੋ ਦੋ ਵਰ੍ਹੇ ਦੀਆਂ ਬਾਲ ਵਿਧਵਾ ਜਵਾਨੀਦੇ ਦੁਖ ਭੋਗਦੀਆਂ ਜਣਦਿਆਂ ਅਤੇਸਹੇੜਦਿਆਂ ਦੀਆਂ ਜੜ੍ਹਾਂ ਨੂੰ ਹਰ ਵੇਲੇ ਦੀਆਂ ਆਂਹਾਂ ! ਦੇਕੇ ਦਗਧ ਕਰਦੀਆਂ ਹੋਣ ਓਹ ਦੇਸ਼ ਕਦੇ ਵਿਦਯਾ, ਬਲ, ਬੁਧੀ ਦੀ ਪ੍ਰਾਪਤੀ ਕਰ ਸਕਦਾ ਹੈ ? ਕਦੇ ਨਹੀਂ !!! ਪਰਮਾਤਮਾ ਕ੍ਰਿਪਾ ਕਰੋ ਭਾਰਤ ਵਾਸੀਆਂ ਨੂੰ ਉਤਮ ਬੁਧੀ ਪ੍ਰਦਾਨ ਕਰੋ।

ਹੋਰ ਦਲੀਲ ਤੇ ਸ਼ਾਸਤ੍ਰ ਦੇ ਪ੍ਰਮਾਣ ਲਵੋ ਜ਼ਰਾ ਬਾਲਮੀਕੀ, ਤੁਲਸੀ, ਅਧਜਾਤਮ ਰਾਮਾਯਨ, ਜਾਂ ਹਨੂਮਾਨ ਨਾਟਕ ਆਦਿਕ ਵਿਚੋਂ ਸੀਤਾ ਜੀ ਦਾ ਵਿਰਲਾਪ ਪੜ੍ਹੋ ਜਿੱਥੇ ਕਥਨ ਹੈ ਕਿ "ਬ੍ਰਹਮਾਂ ਦਾ ਅਵਤਾਰ ਵਸ਼ਿਸ਼ਟ ਜੀ ਮਹਾਂ ਰਿਖੀ ਵਿਸਵਾ ਮਿਤ੍ਰ ਜੀ ਮੇਰੇ ਵਿਵਾਹ ਦਾ ਲਗਨ ਦੇਖਣ ਤੇ ਸਾਹਾ ਸੋਧਨ ਵਾਲੇ ! ਨੌਗ੍ਰੈਹ ਸਾਖਯਾਤ ਆਕੇ ਅਹੂਤੀਆਂ ਲੈਣ ਵਾਲੇ, ਅਗਨੀ ਸਾਖਯਾਤ ਰੂਪ ਧਾਰਕੇ ਹਾਜ਼ਰ ਹੋਣ ਵਾਲੀ ! ਆਪ ਸਾਖਯਾਤ ਲੱਛਮੀ ਦਾ ਰੂਪ, ਸ੍ਰੀ ਰਾਮਚੰਦ੍ਰ ਜੀ ਮਹਾਰਾਜ ਵਿਸ਼ਨੂ ਦਾ ਅਵਤਾਰ, ਪਰ ਫੇਰ ਭੀ ਜਿਸ ਦਿਨ ਤੋਂ ਮੇਰੇ ਸੁਯੰਬਰ ਦਾ ਅਰੰਭ ਹੋਯਾ ਉਸੇ ਦਿਨ ਤੋਂ ਮੇਰੇ ਦੁਖ ਹੀ ਦੁਖ ਹੋ ਰਹੇ ਹਨ ਕਰਮਾਂ ਦੀ ਗਤੀ ਬੜੀ ਹੀ ਬਲਵਾਨ ਹੈ ਪਰਮਾਤਮਾਂ ਦੀ ਕੀਤੀ ਨੂੰ ਕੋਈ ਨਹੀਂ ਰੋਕ ਸੱਕਦਾ" ਗੁਰੂ ਜੀ ਭੀ ਆਗਯਾ ਕਰਦੇ ਹਨ ਕਿ "ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ" ਇਹ ਤਾਂ ਹੈ ਲਗਨ ਤੇ ਸਾਹੇ ਦਾ ਵਿਚਾਰ। ਬਾਕੀ ਰਹੀਆਂ "ਰਾਸਾਂ" ਸੋ ਲਉ ਮਾੜੇ ਮੋਟੇ ਪ੍ਰਾਣੀਆਂ ਦੀਆਂ ਰਾਸਾਂ ਕੀ ਮੇਲਨੀਆਂ ਹੋਈਆਂ ਅਵਤਾਰ ਦੇਸ਼ ਦੇ ਪੂਜਨੀਯ ਮਹਾਤਮਾਂ ਦੀਆਂ ਰਾਸਾਂ ਮੇਲੋ ਜੋ ਕਹੋ ਕ ਸੋਹਣੇ ਮੇਲ ਮਿਲੇ ਸਨਃ—

ਰਾਮਚੰਦਰ ਜੀ ਤੇ ਰਾਵਣ !
ਕ੍ਰਿਸ਼ਨਦੇਵ ਜੀ ਤੇ ਕੰਸ !
ਵਿਸਵਾਮਿਤ੍ਰ ਤੇ ਵਿਸ਼ਿਸ਼ਟ !
ਕੈਕੇਈ ਤੇ ਕੌਸ਼ਲਯਾ !
ਨਿਰਮਲੇ ਤੇ ਨਿਹੰਗ !

ਇਹ ਚਾਰੇ ਜੁਗਾਂ ਦੀਆਂ ਰਾਸਾਂ ਦਾ ਮੇਲ ਹੈ ਪ੍ਰਸੰਗ ਤਾਂ ਆਪ ਨੂੰ ਯਾਦ ਹੀ ਹੋਵਨਗੇ ਕਿ:—ਰਾਵਣ ਨੇ ਰਾਮ-

ਚੰਦਰ ਜੀ ਦੀ ਇਸਤ੍ਰੀ ਚੁਰਾ ਲਈ ਤੇ ਉਨ੍ਹਾਂ ਨੇ ਓਸਦਾ ਸਰਬੰਸ ਨਾਸ ਕਰ ਦਿੱਤਾ। ਕੰਸ ਨੇ ਕ੍ਰਿਸ਼ਨਦੇਵ ਜੀ ਦੇ ਭਰਾ ਭੈਣ ਨਸ਼ਟ ਕੀਤੇ, ਮਾਤਾ ਪਿਤਾ ਕੈਦ ਪਾਏ, ਅਨੇਕ ਕਸ਼ਟ ਪਹੁੰਚਾਏ, ਉਨ੍ਹਾਂ ਉਸਦਾ ਨਾਮ ਨਿਸ਼ਾਨ ਹੀ ਮਿਟਾ ਦਿਤਾ। ਵਿਸਵਾਮਿਤ੍ਰ ਨੇ ਵਸ਼ਿਸ਼ਟ ਦਾ ਸੌ ਪੁਤ੍ਰ ਮਾਰਿਆ। ਕੈਕਈ ਨੇ ਕੌਸ਼ਲਜਾ ਦੇ ਪੁਤ੍ਰ ਨੂੰ ੧੪ ਬਰਸਦਾ ਦੇਸ ਨਿਕਾਲਾ (ਬਨਬਾਸ) ਦਵਾਇਆ। ਨਿਰਮਲੇ ਤੇ ਨਿਹੰਗਾਂ ਦਾ ਮੇਲ ਤਾਂ ਸਾਹਮਣੇ ਪਰਤੱਖ ਹੈ ਜਾਂ ਸ੍ਰੀ ਹਜ਼ੂਰ ਸਾਹਿਬ ਜੀ ਦਾ ਵਾਕਜਾ ਯਾਦ ਕਰਲਵੋ।ਹੋਰ ਭੀ ਵਿਚਾਰ ਲਓ ਕਿ:—ਹਿੰਦੂ ਸਭ ਤੋਂ ਵਧੀਕ ਜਯੋਤਿਸ਼ ਨਾਲ ਅਗੰਮ ਦੇ ਜਾਣੂ ਬਣਦੇ ਹਨ ਪਰ ਸੰਸਾਰ ਵਿਚ ਸਭ ਤੋਂ ਹੀਣੇ ਹਿੰਦੂ ਹਨ। ਜ਼ਰਾ ਹਿੰਦ ਤੋਂ ਬਾਹਰ ਜਾਕੇ ਦੇਖੋ। ਟ੍ਰਾਂਸਵਾਲ ਵਗੈਰਾ ਦੀ ਸੈਰ ਕਰੋ ਲੋਕੀ ਆਪ ਨੂੰ "ਕੁਲੀ" ਖਿਆਲ ਕਰਦੇ ਹਨ। ਏਹ ਉਸ ਕੌਮ ਦਾ ਅੰਤ ਹੋਯਾ ਹੈ ਜੋ ਕੌਮ ਜਯੋਤਿਸ਼ ਦੀ ਜਾਣੂ ਤੇ "ਥਿਤਵਾਰ ਰੁਤ ਮਾਹ" ਪਛਾਣ ਦੀ ਸਾਹੇ ਲਗਨ ਕਢਦੀ ਅਰ ਰਾਸਾਂ ਮੇਲਦੀ ਹੈ! ਇਸ ਵਿਦਜਾ ਨੇ ਕਿਥੇ ਪੁਚਾਯਾ ਜਿਸ ਵਿਚ ਤੁਸੀ ਸਿਖਾਂ ਨੂੰ ਫਸਾਯਾ ਲੋੜਦੇ ਹੋ।

ਖੈਰ-ਆਪਦਾ ਪ੍ਰਸ਼ਨ ਇਹ ਹੈ ਕਿ ਗੁਰੂ ਸਾਹਿਬਾਂ ਦੇ ਵਿਵਾਹ ਏਸ ਰੀਤੀ ਨਾਲ ਹੋਏ ਜਾਂ ਨਹੀਂ? ਅਸੀ ਆਪਨੂੰ ਦੱਸਿਆ ਹੈ ਕਿ ਗੁਰ ਵਾਕ ਤੇ ਪ੍ਰਮਾਣੀਕ ਗੁਰ ਮੁੰਦਾਵਤ ਸਿਖ ਵਾਕ ਹਿੰਦੂ ਰੀਤੀਆਂ ਦੇ ਵਿਰੁਧ ਹਨ ! ਹੁਣ ਜੇ ਗੁਰੂ ਜੀ ਤੇ ਓਸ ਸਮੇਂ ਦੇ ਪਿਜਾਰੇ ਸਿਖ ਹੁਕਮ ਤਾਂ ਉਪਰ ਲਿਖ ਦੇਂਦੇ ਰਹੇ ਤੇ ਕਰਦੇ ਉਲਟ ਰਹੇ ਤਦ ਆਪ ਸੋਚ ਲਵੋ ਕੀਹ ਬਣਦਾ ਹੈ ਤੇ ਜੇ ਸਾਡੇ ਵਾਹੂ ਆਪਦਾ ਭਰੋਸਾ

ਹੈ ਕਿ ਗੁਰੂ ਤੇ ਸਿਖ ਸਭ ਕਹਿਣੀ ਕਰਨੀ ਦੇ ਸੂਰੇ ਸੋ ਤਦ ਸਤਿਗੁਰਾਂ ਨੇ ਆਪ ਹਰਗਿਜ਼ ੨ ਪੌਰਾਣਕ ਰੀਤੀਆਂ ਨਹੀਂ ਕੀਤੀਆਂ।ਇਸਤੋਂ ਸਿਵਾ ਇਕ ਹੋਰ ਯੁਕਤੀ ਇਨ੍ਹਾਂ ਦੇ ਖੰਡਨ ਦੀ ਹੈ।ਭਾਈ ਮਥੋ ਮੁਰਾਰੀ ਦਾ ਵਿਵਾਹ ਭਾਈ ਸ਼ੀਂਹੇ ਦੀ ਧੀ ਦਾ ਵਿਆਹ ਗੁਰੂ ਜੀ ਦੇ ਸਾਹਮਣੇ ਹੋਯਾ, ਆਪ ਕਰਵਾਯਾ, ਬੀਬੀ ਰਾਮਕੌਰ ਦੇ ਵਿਵਾਹ ਪਰ ਲਾਵਾਂ ਅਰ ਬ੍ਰਾਹਮਣਾਂ ਦੇ ਅਤਯਾਚਾਰ ਕਰਨ ਪਰ ਗੋਇੰਦਵਾਲ ਬਉਲੀ ਸਾਹਿਬ ਦੀਆਂ ਪੌੜੀਆਂ ਪਰ ਇਕ ਸਿਖ ਦੇ ਅਨੰਦ ਲਈ ਚੌਥੀ ਪਾਤਸ਼ਾਹੀ ਨੂੰ ਹੁਕਮ ਦੇਣਾ ਆਦਿਕ ਅਨੇਕਾਂ ਕਾਰਜ ਜੋ ਹਿੰਦੂ ਧਰਮ ਦੇ ਦਬਾਓ ਹੇਠ ਆਏ ਇਤਹਾਸਕਾਂ ਨੂੰ ਮੰਨਣੇ ਪਏ ਹਨ,ਕੀਹ ਦਸਦੇ ਹਨ ? ਕਿ ਗੁਰੂ ਜੀ ਸਿਖਾਂ ਨੂੰ ਇਸ ਵਿਵਾਹ ਦੀ ਆਗਯਾ ਦੇਂਦੇ ਹਨ ! "ਫਰਜ਼ਨ ਤਖ਼ਨਜਾਯਜ਼" ਅਨੁਸਾਰ ਜੇ ਫਰਜ਼ ਭੀ ਕਰ ਲਵੀਏ ਤਦ ਸਾਡੇ ਲਈ ਗੁਰੂ ਜੀ ਦੀ ਆਗਯਾ ਸ੍ਰੇਸ਼ਟ ਹੈ ਗੁਰੂ ਦੀ ਕਰਨੀ ਨੂੰ ਕੌਣ ਪਹੁੰਚ ਸਕਦਾ ਹੈ ?

"ਗੁਰ ਕਹਿਆ ਸਾ ਕਾਰ ਕਮਾਵਹੁ ।
ਗੁਰ ਕੀ ਕਰਣੀ ਕਾਹੇ ਧਾਵਹੁ ॥"

ਅਸੀ ਦਾਸ ਹਾਂ, ਸਾਡੇ ਲਈ ਸਾਹੇ, ਲਗਨ, ਨਵ ਗ੍ਰੇਹ, ਪੂਜਾ ਆਦਿਕ ਦਾ ਹੁਕਮ ਬੰਦ ਹੈ, ਸੋ ਸਾਡੇ ਸਿਰ ਮੱਥੇ ਤੇ। ਹਥੀਂ ਉਨਾਂ ਸਿਖਾਂ ਦੇ ਆਨੰਦ ਲਾਵਾਂ ਕਰਾਏ। ਲਾਵਾਂ ਵਿਚ ਲਿਖ ਦਿਤਾ ਕਿ "ਪਰ ਵਿਰਤੀ" ਕਰਮ ਵਾਸਤੇ ਹਨ । ਅਸੀ ਮੰਨਦੇ ਹਾਂ ਕਿ ਗੁਰੂ ਜੀ ਕਹਿੰਨੀ ਕਰਨੀ ਦੇ ਇਕ ਹਨ। ਕਹਨੀ ਉਨ੍ਹਾਂ ਦੇ ਆਪਣੇ ਬਚਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਵਧਾਨ ਮੌਜੂਦ ਹਨ ਤੁਸੀ ਅਸੀ ਸਾਰੇ ਮੰਨਦੇ ਹਾਂ ! ਕਰਨੀ ਦੇ ਦਸਣ

ਵਾਲੇ ਗਰੰਥ ਸੈਂਕੜੇ ਵਰਹੇ ਮਗਰੋਂ ਲਿਖੇ ਗਏ, ਕਿਸੇ ਸਰਬੱਗ ਨੇ ਉਨਾਂ ਪਰ ਮੁਹਰ ਨਹੀਂ ਲਾਈ ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਅਰ ਸ੍ਰੀ ਗੁਰੂ ਕਲਗੀਧਰ ਜੀ ਮਹਾਰਾਜ ਸਰਬੱਗ ਨੇ ਗੁਰੂ ਗ੍ਰੰਥ ਜੀ ਨੂੰ ਮੋਹਰ ਲਾਈ। ਇਸ ਕਰਕੇ ਗੁਰੂ ਗਰੰਥ ਸਾਹਿਬ ਜੀ ਦੇ ਸਾਹਮਣੇ ਸਾਰੇ ਇਤਹਾਸ ਅੰਤ ਨੀਵੇਂ ਹਨ ਅਤੇ ਜਿਸ ਗਲ ਵਿਚ "ਗੁਰੂ ਹੁਕਮ" ਦੇ ਉਲਟ ਕਰਨੀ ਦਸਣ ਗੇ ਉਥੇ ਉਹ ਗੁਰੂ ਗਰੰਥ ਸਾਹਿਬ ਜੀ ਦੇ ਮੁਕਾਬਲੇ ਪਰ ਝੂਠੇ ਠਹਰਨਗੇ!

ਇਨਾਂ ਇਤਿਹਾਸਾਂ ਦੀ ਅਸੀ ਨਿੰਦਾ ਨਹੀਂ ਕਰਦੇ,ਪਰ ਇਨਾਂ ਦੀ ਪ੍ਰਮਾਣੀਕਤਾ ਗੁਰੂ ਗਰੰਥ ਸਾਹਿਬ ਦੇ ਤੁਲਜ ਨਹੀਂ ਹੈ। ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ "ਵਦਤੋ ਵਜਾਘਾਤ" ਨਹੀਂ, ਪਰ ਏਹ ਗ੍ਰੰਥ ਏਸ ਦੋਸ਼ ਨਾਲ ਭਰੇ ਪਏ ਹਨ! ਇਕ ਥਾਂ ਲਿਖਦੇ ਹਨ ਕਿ ਅਠਾਹਠ ਤੀਰਥ ਸ੍ਰੀ ਅੰਮਰਤਸਰ ਗੁਰੂ ਕੇ ਹਜ਼ੂਰ ਹਾਜ਼ਰ ਹੋਏ ਫੇਰ ਲਿਖਦੇ ਹਨ ਕਿ ਗੁਰੂ ਜੀ ਨੇ ਗੰਗਾ ਜਾਕੇ ੨੪ ਘੰਟੇ ਇਕ ਟੰਗਦੇ ਭਾਰ ਅਰਾਧਨਾ ਕੀਤੀ ਤਦ ਗੰਗਾ ਪਰਗਟ ਹੋ ਕੇ ਬੋਲੀ "ਪੁਰਖਾ ਮੈਂ ਕਲਜੁਗ ਵਿਚ ਕਦੇ ਪਰਗਟ ਨਹੀਂ ਹੋਈ ਕੇਵਲ ਅੱਜ ਤੇਰੇ ਕਰਕੇ ਪਰਗਟ ਹੋਈ ਹਾਂ" ਦਸੋ ਖਾਂ ਜਦ ਅਠਾਹਠ ਤੀਰਥ ਗੁਰੂ ਅਗੇ ਪਰਗਟ ਹੋਏ ਸੇ ਉਦੋਂ ਗੰਗਾ ਪਰਗਟ ਨਹੀਂ ਹੋਈ ਸੀ? ਕੈਸਾ ਵਦਤੋਂ ਵਜਾਘਾਤ ਹੈ! ਇਸਤਰਾਂ ਕਿਤੇ ਤਾਂ ਨਵ ਗ੍ਰਹ ਪੂਜਾ ਹੋਈ ਤੇ ਮਾਣਕ ਚੌਕ ਦੱਸਣਗੇ ਕਿਤੇ ਆਪ ਹੀ ਕੈਂਹਦੇ ਹਨ ਕੇ ਗੁਰੂ ਅੰਗਦ ਜੀ ਨੇ ਚਲਾਣੇ ਵੇਲੇ ਆਗਜਾ ਕੀਤੀ ਕਿ ਮੇਰੇ ਮਗਰੋਂ ਕੋਈ ਰੀਤੀ ਜੋ ਲੋਕਾਂ ਵਿਚ ਹੁੰਦੀ ਹੈ ਨਾਂ ਕਰਨੀ! ਕਿਤੇ ਹਿੰਦੂ ਰੀਤੀ ਸਿੱਧ ਕਰਦੇ ਹਨ ਕਿਤੇ ਏਹ

ਵਾਕ ਉਚਾਰਦੇ ਹਨ:—

"ਵਾਹਿਗੁਰੂ ਜੀ ਕਾ ਭਯੋ ਖਾਲਸਾ ਸੁਨੀਕਾ ਅਤਿ ਵਾਹਿਗੁਰੂ ਜੀ ਕੀ ਮਿਲ ਫਤੇ ਸੋ ਬੁਲਾਈ ਹੈ। ਪੀਰਪਾਤਸ਼ਾਹ ਕਰਾਮਾਤੀ ਜੋ ਅਪਰ ਪੰਥ 'ਹਿੰਦੂ' ਕੈ 'ਤੁਰਕ' ਹੂੰ ਕੀ ਕਾਣ ਕੋ ਮਿਟਾਈ ਹੈ। ਤੀਸਰਾ ਮਜਬ ਜਗ ਦੇਖਕੇ ਅਜਬ ਮਹਾਂ ਬੈਰੀ ਕੈ ਗਜ਼ਬ ਪਰਜੋ ਛੀਨੈ ਠਕੁਰਾਈ ਹੈ। ਧਰਮ ਸਥਾਪਬੇ ਕੋ ਪਾਪਨ ਕੇ ਖਾਪਬੇ ਕੋ ਗੁਰੂ ਗੁਰੂ ਜਾਪਬੇ ਕੋ "ਨਈ ਰੀਤ" ਯੌਂ ਚਲਾਈ ਹੈ।

(ਰੁਤ ੩ ਅਧਜਾ ੧੯)

ਪੁਨਃ—ਅਬਤੇ ਆਗੇ ਜੋ ਸਿਖ ਮੇਰੇ।
ਰਹਤ ਕੇ ਸਹਤ ਵਡੇਰੇ॥
ਪਾਵਹੁ ਕੰਠ ਜਨੇਊ ਕਹੈ।
ਸੋ ਤਨਖਾਹੀ ਨਿਜ ਕੋ ਲਹੈ।
ਹਾਥ ਜੋੜ ਅਰਦਾਸ ਕਰਾਵੈ।
ਦੇ ਤਨਖਾਹ ਆਪ ਬਖਸ਼ਾਵੈ॥
'ਹਿੰਦੂ' ਤੁਰਕ ਦੂਹਨ ਤੇ ਨਿਆਰੀ।
ਧਰਹਿ ਖਾਲਸਾ ਰਹਿਤ ਸੁਚਾਰੀ॥
ਜਗਤ ਕਾਨ ਤਜ ਹੋਇ ਨਿਰਾਲਾ।
ਗੁਰਮਤਿ ਧਾਰਹਿ ਉਦਤ ਬਿਸਾਲਾ॥ (ਰੁ:੩ਅ:੨੯)

ਪੁਨ:— "ਬੇਦ ਲੋਕ ਮਤ ਸਰਬ ਤਿਆਗੀ।
ਸ੍ਰੀ ਅਸਿਧੁਜ ਕੋ ਭਯੋ ਅਨੁਰਾਗੀ"

ਹੋਰ:—ਹਿੰਦੂ ਤੁਰਕ ਸਗਲ ਮਤ ਤਯਾਗੇ।

ਏਕ ਖਾਲਸਾ ਰਸ ਅਨੁਰਾਗੇ॥ (ਗੁ:ਬਿ:ਭਾ:ਸ:ਸਿੰ:)

ਤਥਾ:–ਹਿੰਦੂ ਤੁਰਕਨ ਤੇ ਹੈ ਨਿਆਰਾ।
ਫਿਰਕਾ ਇਨਕਾ ਅਪਰ ਅਪਾਰਾ॥
ਬਜਾਹ ਨਕਾਹ ਨ ਏਹ ਕਰੈਹੈਂ।
ਭੁਗਤ ਅਨੰਦ ਆਨੰਦ ਪੜੈਹੈਂ॥
ਵੇਦ, ਪੁਰਾਨ, ਕਤੇਬ ਕੁਰਾਨ।
ਪਰ੍ਹਤ ਸੁਨਤ ਨਹਿ ਮਾਨਤ ਕਾਨ॥
ਮੁਸਲਮਾਨ ਹਿੰਦਨ ਤੇ ਨਿਆਰੀ।
ਰੀਤ ਇਨੋਂ ਮੇਂ ਹੈ ਭਲ ਭਾਰੀ॥
ਰੀਤ ਹਿੰਦੂਆਂ ਵਾਲੀ ਜੇਤੀ।
ਤਜ ਰਾਖੀ ਇਨ ਸਭ ਬਿਧ ਤੇਤੀ॥ (ਪੰਥਪ੍ਰਕਾਸ਼)

ਹੁਣ ਤੁਸੀਂ ਜਿਨ੍ਹਾਂ ਗ੍ਰੰਥਾਂ ਵਿਚੋਂ ਸਾਬਤ ਕਰਦੇ ਹੋ ਕਿ ਹਿੰਦੂ ਧਰਮ ਦੇ ਲਾਦੂ ਬਣੋ। ਉਨ੍ਹਾਂ ਗ੍ਰੰਥਾਂ ਦੇ ਅਸੀ ਵਾਕ ਦੱਸੇ ਹਨ ਜੋ ਕੈਂਹਦੇ ਹਨ ਕਿ ਕਿਸੇ ਦੀ ਕਾਣ ਨ ਕਵੋ। ਦੁਹਾਂ ਪੰਥਾਂ ਦੇ ਵਾਕ ਵਿਚਾਰ ਕੇ ਜਿਸ ਕਿੱਲੇ ਦੇ ਜ਼ੋਰ ਆਪ ਭੁੜਕਦੇ ਹੋ ਆਪ ਹੀ ਵੀਚਾਰਲਵੋਕਿ ਉਹ ਵਦਤੋ ਵਜਾਘਾਤ ਰਖਦੇ ਹਨ ਕਿ ਨਹੀਂ ? ਓਹ ਇਕ ਥਾਂ ਹੋਰ ਗੱਲ ਦੂਜੀ ਥਾਂ ਉਸਦੇ ਉਲਟ ਆਖਦੇ ਹਨ ਕਿ ਨਹੀਂ ? ਤੇ ਅਸੀ ਜੋ ਆਪ ਨੂੰ ਸਬੂਤ ਦਿਤੇ ਹਨ ਸੋ ਸ੍ਰੀ ਗੁਰੂ ਜੀਦੇ ਪ੍ਰਮਾਣੀਕ ਵਾਕ ਹਨ ਜਿਨ੍ਹਾਂ ਤੋਂ ਨਾਂ ਤੁਸੀ ਨਾਂ ਅਸੀ ਸਿਰ ਫੇਰ ਸਕਦੇ ਹਾਂ। ਇਸ ਕਰਕੇ ਜੇ ਆਪ ਸੱਤ ਦਾ ਗ੍ਰਹਣ ਚਾਹੁੰਦੇ ਹੋ ਤਦ ਸਮਝ ਹੀ ਨਹੀਂ, ਮੰਨ ਲਵੋ ਕਿ ਗੁਰੂ ਜੀ ਦੇ ਹੁਕਮ ਵੇਦਕ, ਪੁਰਾਣਕ, ਅਨਮਤ ਰੀਤੀ ਕਰਨ ਦੇ ਨਹੀਂ ਹਨ ਅਰ ਕਹਿਨੀ ਕਰਨੀ ਦੇ ਪੂਰੇ ਤੇ ਇਕਹੋਣ

ਕਰਕੇ ਸਤਿਗੁਰਾਂ ਨੇ ਅਪਨੇ ਕਾਰਜ ਕਦੇ ਅਪਨੇ ਵਾਕਾਂ ਦੇ ਵਿਰੁਧ ਅਨੰਦ ਰੀਤੀ ਨਾਲ ਨਹੀਂ ਕੀਤੇ।

(੨) ਇਸ ਅੰਗ ਦਾ ਉਤਰ ਭੀ ਉਪਰ ਆ ਚੁਕਾ ਹੈ।

(੩) ਇਸਦਾ ਉਤਰ ਭੀ ਉਪਰ ਆ ਚੁਕਾ ਹੈ। ਭਾਈ ਮਥੋ ਮੁਰਾਰੀ ਆਦਿਕਾਂ ਦਾ ਜ਼ਿਕਰ ਅਸੀ ਕਰ ਆਏ ਹਾਂ ਹੁਣ ਭੀ ਉਨ੍ਹਾਂ ਦੀ ਵੰਸ਼ ਦੇ ਪਰਸਿਧ ਭਾਈ ਅਰਜਨ ਸਿੰਘ ਜੀ ਰਈਸ ਚੱਕ ਰਮਦਾਸ ਨੇ ਅਨੰਦ ਰੀਤੀ ਨਾਲ ਸ਼ਾਦੀ ਕੀਤੀ ਹੈ॥

ਸ੍ਰੀ ਬਾਬਾ ਖੇਮ ਸਿੰਘ ਜੀ ਬੇਦੀ ਦੇ ਮੁਖ ਸਿੱਖਭਾਈ ਅਵਤਾਰ ਸਿੰਘ ਜੀਨੇ"ਵਿਵਾਹਪੱਧਤੀ"ਆਨੰਦਰੀਤੀ ਦੀ ਰਚੀਅਰਸ੍ਰੀਬਾਬਾ ਜੀਦੀਪੂਰਣਵਿਚਾਰ,ਸੰਮਤੀ ਤੇ ਲਾਗਤ ਨਾਲ ਛਪਕੇ ਬਾਬਾ ਜੀ ਦੇ ਜੀਉਂਦੇ ਜੀ ਪ੍ਰਚਲਤ ਕੀਤੀ।

ਸੰਤ ਭਾਈ ਸ੍ਰਾਧਾ ਸਿੰਘ ਜੀ ਗੁਣੀ, ਕਹਣੀ, ਕਰਨੀ ਦੇ ਪੂਰੇ ਮਹਾਤਮਾ ਸੇ। ਸਾਰਾ ਪੰਜਾਬ ਸਾਰੇ ਸੰਤ, ਮਹੰਤ, ਗ੍ਰੰਥੀ, ਪੁਜਾਰੀ ਉਨ੍ਹਾਂ ਦੀ ਇੱਜ਼ਤ ਕਰਦੇ ਸਨ। ਉਹ ਨਵੀਨ ਸਿੱਖ ਯਾ ਸਿੰਘ ਸਭੀਏ ਜਾਂ ਕਿਸੇ ਐਸੇ ਜੱਥੇ ਨਾਲ ਸੰਬੰਧ ਨਹੀਂ ਰਖਦੇ ਸੇ ਜਿਸਨੂੰ ਤੁਸੀਂ ਗਾਲਾਂ ਕੱਢ ਸਕੋ। ਉਨਾਂ ਦੇ ਦੋ ਵਿਵਾਹ ਕਾਰਜ ਆਨੰਦ ਰੀਤੀ ਨਾਲ ਹੋਏ ਚਲਾਣਾ ਭੀ ਗੁਰਮਤ ਅਨੁਸਾਰ ਹੋਯਾ ਅਰ ਚਲਾਣੇ ਦੇ ਭੋਗ ਗੁਰਮਤ ਕਾਰਯ ਦਾ ਅਰਦਾਸਾ ਅਕਾਲੀ ਭਾਈ ਮੁਲਤਾਨਾ ਸਿੰਘ ਜੀ ਤਖਤ ਅਕਾਲ ਬੁੰਗੇ ਸਾਹਿਬ ਦੇ ਪ੍ਰਸਿਧ ਸੇਵਕ ਜੀ ਨੇ ਕਰਵਾਯਾ।

ਭਾਈ ਰੂਪੇ ਦੀ ਵੰਸ਼ ਦੇ ਬਜ਼ੁਰਗ ਆਪਦੇ ਗੁਆਂਢ ਰਹਿੰਦੇ ਹਨ ਅਰ ਕੇਵਲ ਆਖਕੇ ਨਹੀਂ, ਆਪਨੇ ਕਰਕੇ ਦੱਸਿਆ ਹੈ ਕਿ ਗੁਰਮਤ ਆਨੰਦ ਸਨਾਤਨ ਹੈ। ਬਹੁਤ

ਸਾਰੇ ਗੁਰਦੁਵਾਰੀਏ ਸੱਜਨਾਂ ਦੇ ਪਰੰਪਰਾ ਤੋਂ ਗੁਰਮਤ ਰੀਤੀ ਹੀ ਵਰਤਮਾਨ ਹੈ ਸ੍ਰੀ ਤਰਨਤਾਰਨ ਸਾਹਿਬ ਜੀ ਸ੍ਰੀ ਦਰਬਾਰ ਸਾਹਿਬ ਜੀਦੇ ਪ੍ਰਸਿੱਧ ਬਜ਼ੁਰਗ ਗੀਥੀ ਹਨਜਿਨਾਂ ਦੇ ਸੁਨਾਤਨ ਗੁਰਮਤ ਰੀਤੀ ਹੀ ਚਲੀ ਔਂਦੀ ਹੈ। ਇਨਾਂ ਦਿਨਾਂ ਵਿਚ ਹੀ ਦੋ ਗੀਥੀਆਂ ਦੀਆਂ ਲੜਕੀਆਂ ਤੇ ੧ ਪੁਜਾਰੀ ਦੀ ਲੜਕੀ ਦੇ ਵਿਵਾਹ ਆਨੰਦ ਰੀਤੀ ਨਾਲ ਹੋਏ ਹਨ।

ਕੁਸੰਗਤ ਕਰਕੇ ਸਿੱਖ ਭੁਲ ਗਏ ਸਨ। ਸੋ ਭੁਲੇ ਹੋਏ ਆਪ ਹੀ ਰਸਤੇ ਤੇ ਆ ਰਹੇ ਹਨ।

ਬੈਰਾੜ ਬੰਸ਼ਦੇ ਸਿਰਮੌਰ ਸ੍ਰੀ ੧੦੮ ਮਹਾਰਾਜਾ ਸਾਹਿਬ ਜੀ ਪਟਯਾਲਾ ਨੇ ਸਖਤ ਮੁਖ਼ਾਲਫਤ ਦੇ ਸਾਮ੍ਹਣੇ ਗੁਰਮਤ ਆਨੰਦ ਨੂੰ ਹੀਵਿਆਹ ਸਮਝਿਆ ਅਰ ਪਰਾਣੀਮ੍ਰਜਾਦਾ ਨੂੰ ਦਲਕੇ ਅਪਨਾ ਆਨੰਦ ਕਰਵਾਯਾ।ਉਹ ਸਮਝ ਗਏ ਹਨ ਕਿ ਸਾਡੀ (ਸਿਖਾਂ ਦੀ) ਅਸਲੀ ਰੀਤੀ ਏਹੋ ਹੈ।

ਸ੍ਰੀ ਮਹਾਰਾਜਾ ਸਾਹਿਬ ਜੀ ਨਾਭਾ ਦਾ ਅੰਤ੍ਰੀਵ ਸੱਤ ਭਾਵ ਅਸੀ ਪਹਲੇ ਭੂਮਿਕਾ ਵਿਚਹੀ ਪ੍ਰਕਾਸ਼ਤ ਕਰ ਚੁਕੇ ਹਾਂ ਜੋ "ਪੁਸਤਕ ਚਾਰ ਭਾਗ" ਵਿਚ ਮਹਾਰਾਜਾਸਾਹਿਬ ਜੀ ਦਾ ਅਪਨਾ ਲੇਖ ਕਿਹਾ ਹੈਅਰ ਪੁਸਤਕਦੁਰਗਾਪ੍ਰੈਸਨਾਭਾ ਵਿਚ ਹੀ ਮਹਾਰਾਜਾ ਸਾਹਿਬ ਜੀ ਵਲੋਂ ਦਰਬ ਖਰਚ ਹੋਕੇ ਛਪਕੇ ਪਰੇਮੀਆਂ ਨੂੰ ਉਪਹਾਰ ਮਿਲ ਚੁੱਕਾ ਹੋਇਆ ਹੈ। ਇਸੇਤਰਾਂ ਮਹਾਰਾਜਾ ਸਾਹਿਬ ਜੀਦੇ ਕਥਨ ਦਾ ਪ੍ਰਮਾਣਹੈ। ਪੁਰਾਤਨ ਸਿੰਘਾਂ ਦੇ ਸਦਾ ਆਨੰਦ ਹੋਏ। ਇਤਿਹਾਸ ਨਾਂ ਹੋਣ ਕਰਕੇ ਕੀਹ ਕਿਹਾ ਜਾਵੇ! ਸ੍ਰੀ ਹਜ਼ੂਰ ਸਾਹਿਬ ਜੀ ਵਿੱਚ ਤਾਂ ਜਾਤ ਪਾਤ ਦਾ ਭੀ ਕੋਈ ਖਿਆਲ ਨਹੀਂ ਕੀਤਾ ਜਾਂਦਾ ਆਨੰਦ ਰੀਤੀ ਨਾਲ ਹੀ ਵਿਆਹ ਕਰਦੇ ਹਨ!

ਹੁਣੇ ਹੀ ਆਪ ਦੀ ਰਜਾਸਤ ਦੇ ਵਜ਼ੀਰ ਸਾਹਿਬ ਦੇ ਸਪੁਤ੍ਰ ਦੀ ਸ਼ਾਦੀ ਪਟਿਆਲੇ ਦੇ ਵਜ਼ੀਰ ਸਾਹਿਬ ਦੀ ਸਪੁਤ੍ਰੀ ਨਾਲ ਇਸੇ ਪ੍ਰਕਾਰ ਹੋਈ। ਚਰਾਗ਼ ਤਲੇ ਅੰਧੇਰੇ ਵਾਲੀ ਗੱਲ ਹੈ ? ਆਪ ਦੀ ਵਿਦੁੱਵਤਾ ਦੀ ਉਥੇ ਕੋਈ ਪੇਸ਼ ਨ ਗਈ। ਇਸ ਵੇਲੇ ਪੰਥ ਦੇ ਸਭ ਤੋਂ ਵਡੇ ਮਹਾਰਾਜ, ਵਡੇ ਵਡੇ ਬਖ਼ਸ਼ਸ਼ਾਂ ਵਾਲੇ, ਸਰਦਾਰਾਂ, ਬਹਾਦਰਾਂ, ਜਾਗੀਰਦਾਰਾਂ, ਸੰਤਾਂ, ਗ੍ਰਹਸਤੀਆਂ, ਕਿਰਤੀਆਂ, ਵਪਾਰੀਆਂ, ਬਹੁਤ ਸਾਰੇ ਗੁਰਦੁਵਾਰੀਆਂ ਸਭ ਨੇ ਮੰਨ ਲਿਆ ਹੈ ਕਿ ਅਨੰਦ ਰੀਤੀ ਸਾਡੀ ਹੈ। ਕਿਆ ਉਹ ਸਾਰੇ ਮੂਰਖ ਹਨ? ਅਰ ਆਪ ਦਾਨਾ ਹੋ ? ਪੰਥ ਵਿਚ ਕਰੀਬ ਅੱਸੀ ੮੦ ਹਜ਼ਾਰ ਦੇ ਬਿਵਾਹ ਇਸ ਰੀਤੀ ਅਨੁਸਾਰ ਪਿਛਲੇ ੩੦ ਬਰਸਾਂ ਵਿਚ ਹੋਏ ਹਨ। ਏਹ ਸਾਰੇ ਲੋਕ ਨਵੀਨ ਹਨ ! ਮਨਮਤੀਏ ਹਨ ! ਗੁਰਮਤ ਵਿਰੋਧੀ ਹਨ ! ਬੇਸਮਝ ਹਨ! ਅਰ ਕੇਵਲ ਇਕ ਤੁਸੀਂ ਸੱਚੇ ਸਿੱਖ ਅਰ ਪ੍ਰਬੀਨ ਹੋ ?

ਪੰਡਤ,ਗਜਾਨੀ,ਰਾਜੇ,ਮਹਾਰਾਜੇ,ਗੁਰਦੁਆਰੀਏ,ਗ੍ਰੰਥੀ, ਪੁਜਾਰੀ, ਵਕੀਲ, ਡਿਪਟੀ, ਮੁਨਸਫ਼, ਤਹਸੀਲਦਾਰ, ਇੰਜੀਨੀਅਰ, ਕਿਰਤੀ, ਹਰ ਤਬਕੇ ਦੇ ਸਿੱਖ ਗੁਰਮ੍ਰਯਾਦਾ ਕਰ ਰਹੇ ਹਨ, ਕਿਆ ਸਾਰਿਆਂ ਨੂੰ ਵਾਉ ਵਗ ਗਈ ਹੈ ? ਜਾਂ ਤੁਸੀ ਕਿਸੇ ਗੁਪਤ ਮਨੋਰਥ ਦੇ ਕਾਰਣ ਐਵੇਂ ਰੌਲਾ ਪਾ ਰਹੇ ਹੋ? ਜੇ ਆਪ ਨੇ ਪੂਰੀ ਫਹਿਰਿਸਤ ਲੈਣੀ ਹੈ ਤਦ ਖਾਲਸਾ ਅਖਬਾਰ, ਖਾਲਸਾ ਸਮਾਚਾਰ ਦੀਆਂ ਸਾਰੀਆਂ ਜਿਲਦਾਂ ਫੋਲੋ ਅਰ ਅਚੰਭਾ ਹੋਕੇ ਦੇਖੋ ਕਿ ਗੁਰਮਤ ਵਿਵਾਹ ਸੰਸਕਾਰ ਨੂੰ ਕਿਤਨੇਕੁ ਲੋਕਾਂ ਨੇ ਸ੍ਵੀਕਾਰ ਕੀਤਾ ਹੈ ! ਕਿੰਨਿਆਂ ਨੇ ਕੁਸੰਗ ਦੀ ਭੁਲ ਨੂੰ ਤਯਾਗ ਦਿੱਤਾ

ਹੈ* ॥

(੪) ਸੋ ਸਾਖੀ ਦੀ ਬਾਤ ਨੂੰ ਆਪ ਲਿਖਦੇ ਹੋ ਕਿ ਕਰਤਾ ਨੇ ਇਕ ਸਿਖ ਤੋਂ ਸੁਣੀ ਹੈ ਇਸ ਵਾਸਤੇ

*ਗੁਰਮਤ ਆਨੰਦ ਦੀ ਰੀਤੀ ਸਿੰਘ ਸਭਾ ਜਿਨ੍ਹਾਂ ਨੂੰ ਤੁਸੀ ਨਵੀਨ ਸਿੰਘ ਆਖਦੇ ਹੋ ਓਨਾਂ ਦੇ ਜਨਮ ਤੋਂ ਬਹੁਤ ਹੀ ਕਾਲ ਪੈਹਲੇ ਨਿਰੰਕਾਰੀਆਂ ਵਿਚ ਪ੍ਰਚਲਤ ਹੈ ! ਉਨ੍ਹਾਂ ਨੂੰ ਕਿਸੇ ਨਵੀਨ ਖਾਲਸੇ ਨੇ ਜਨਮ ਤੋਂ ਪਹਿਲਾਂ ਕਿਕੂੰ ਸਿਖਯਾ ਦਿੱਤੀ ? ਨਾਮਧਾਰੀਏ ਭੀ ਸਿੰਘ ਸਭਾ ਤੋਂ ਪਹਿਲੇ ਦੇ ਹਨ, ਉਨਾਂ ਨੇ ਗੁਰਮਤ ਅਨੰਦ ਲਾਵਾਂ ਦੀ ਰੀਤੀ ਕਿਉਂ ਪ੍ਰਮਾਣੀਕ ਮੰਨੀ ਹੋਈ ਹੈ? ਸ੍ਰੀ ਅੰਮਰਤਸਰ ਜੀ ਵਿਚ ਸਭ ਤੋਂ ਪੈਹਲੇ ਬਾਬਾ ਬਬੇਕਾ ਸਿੰਘਜੀਗੁਰਮਤ ਦਾ ਉਪਦੇਸ਼ ਦਿਆ ਕਰਦੇ ਸੇ ! ਓਹ ਪੁਰਾਤਨ ਸਮੇਂ ਦੇ ਨਿਹੰਗ ਸੇ। ਮਹਾਰਾਜ ਸਿੰਘ ਜੀ ਨਿਹੰਗ ਸਿੰਘ ਸਿੰਘਾਂ ਦੇ ਰਾਜ ਵਿਚ ਹਠੀ, ਤਪੀ, ਜਪੀ, ਪ੍ਰਸਿੱਧ ਕਰਨੀ ਵਾਲੇ ਸਨ। ਉਨਾਂ ਦਾ ਸੰਸਕਾਰ ਤੇ ਉਨਾਂ ਦੇ ਚੇਲੇ ਭਾਈ ਭਗਵਾਨ ਸਿੰਘ ਜੀ ਬੜੇ ਭਾਰੇ ਸਿਦਕੀ ਸਿੰਘ ਮਸ਼ਹੂਰ ਸਨ। ਉਨਾਂ ਵਿਖੇ ਗੁਰਮਤ ਪ੍ਰਚਲਤ ਸੀ। ਹੁਣ ਉਨਾਂ ਦੇ ਸਪੁਤ੍ਰ ਨੇ ਪਿਤਾ ਜੀ ਦਾ ਚਲਾਣਾਂ ਗੁਰਮਤ ਅਨੁਸਾਰ ਕੀਤਾ ਹੈ। ਅੰਮਰਤਸਰ ਜੀ ਦੇ ਪੁਰਾਤਣ ਵਿਦਵਾਨਾਂ ਵਿਚ ਮਹੰਤ ਈਸ਼ਰ ਸਿੰਘ ਜੀ ਸਨ, ਤਿਨਾਂ ਦਾ ਚਲਾਣਾ ਗੁਰਮਤ ਅਨੁਸਾਰ ਕੀਤਾ ਗਿਆ ਸੀ। ਗੁਰਮਤ ਸੰਸਕਾਰਾਂ ਦਾ ਪਰਚਾਰ ਨਿਹੰਗਾਂ ਸਿੰਘਾਂ ਤੇ ਕਰਨੀ ਵਾਲਿਆਂ ਵਿਚ ਤੇ ਅਨੰਨੇਜ ਸਿਖਾਂ ਵਿਚ ਅਨੇਕ ਥਾਈਂ ਜਾਰੀ ਰਿਹਾ ਹੈ ਅਤੇ ਹੁਣ ਉਸੀ ਤਰਾਂ ਜਾਰੀ ਹੈ। ਆਪਦੇ ਹੀ ੧੯੪੬, ਦੇ ਛਪੇ "ਚਾਰ ਭਾਗ ਗੀਥ" ਵਿਚ ਜ਼ੋਰ ਦੇਕੇ ਲਿਖਯਾ ਹੈ।

ਮੰਨਨ ਯੋਗ ਨਹੀਂ ਹੈ, ਆਪਦੇ ਖ੍ਯਾਲ ਵਿਚ ਸਿਖ ਦੀ ਗਲ ਮੰਨਨ ਯੋਗ ਨਹੀਂ ਹੈ ਕਿਉਂਕਿ ਆਪ ਸਿੱਖਾਂ ਨੂੰ ਝੂਠੇ ਖ੍ਯਾਲ ਕਰਦੇ ਹੋ। ਜੇਕਰ ਅਜ ਕਲ ਕੋਈ ਸਿਖ ਆਖੇ ਕਿ ਦਸਮ ਗੁਰੂ ਜੀਨੇ ਭਾਈ ਕਾਹਨ ਸਿੰਘਦੀ ਸ਼ਾਦੀ ਗੁਰਮਤ ਆਨੰਦ ਅਨੁਸਾਰ ਕੀਤੀ ਤਦ ਆਪ ਕੈਹ ਸਕਦੇ ਹੋ ਕਿ ਇਹ ਸਿਖ 'ਸਿੰਘ ਸਭੀਆ' ਨਾ ਹੋਵੇ ਜੋ ਆਪਣੇ ਪਖੂ ਨੂੰ ਸਿਧ ਕਰਨ ਲਈ ਕਹਿੰਦਾ ਹੋਵੇ! ਸੋ ਸਾਖੀ ਜਦ ਲਿਖੀ ਗਈ ਤਦੋਂ ਆਪਦੀ ਕਥਨ ਕੀਤੀ 'ਸਿੰਘ ਸਭਾ' ਨਹੀਂ ਸੀ ਤੇ ਨਾ ਹੀ ਆਪਦੀ ਕਥੀ "ਨਵੀਨ ਸਿੱਖੀ" ਸੀ? ਨਾਂ ਅਨੰਦ ਦਾ ਝਗੜਾ ਸੀ! ਸਿਖ ਦੀ ਕਹੀ ਬਾਤ ਨੂੰ ਝੂਠੀ ਮੰਨਣ ਵਾਸਤੇ ਆਪ ਉਸ ਸਿੱਖ ਨੂੰ motive ਦੇ ਸਕਦੇ ਹੋ? ਅਰਥਾਤ ਉਸ ਸਿਖ ਨੂੰ ਝੂਠ ਬੋਲਨ ਦਾ ਕੀਹ ਪਰਯੋਜਨ ਹੋਸਕਦਾ ਸੀ? ਚੂੰਕਿ ਇਹ ਸਾਖੀ ਆਪਦੇ ਪਖ੍ਹਦੇ ਅਨੁਕੂਲ ਨਹੀਂ ਹੈ ਇਸ ਕਰਕੇ ਆਪਨੇ ਇਕ ਸਨਾਤਨ ਸਿੰਘ ਨੂੰ ਬੇਇਤਬਾਰਾ ਮੰਨਿਆਂ ਜੋ ਬਹੁਤ ਹੀ ਅਯੋਗ ਹੈ।

ਫੇਰ ਆਪ ਕਹਿੰਦੇ ਹੋ ਕਿ "ਕਾਹਨ ਸਿੰਘ ਉਸ ਲੜਕੀ ਨੂੰ ਭੈਣ ਕੈਹ ਚੁਕਾ ਸੀ ਫੇਰ ਵਿਆਹ ਕਰਨਾ ਪਿਆ, ਇਸ ਲਈ ਓਹ ਔਰਤ ਰੰਡੀ ਸਮਝੀ ਗਈ ਤੇ ਤਦ ਕਰਕੇ ਆਨੰਦ ਰੀਤੀ ਹੋਈ!"

ਹੁਣ ਯੁਕਤੀ ਬੜੀ ਅਜੀਬ ਹੈ ਕਿ ਇਕ ਔਰਤ ਜੋ ਕੁਆਰੀ ਹੈ ਕਿਸੇ ਦੇ ਭਰਾ ਕੈਹ ਬੈਠਣ ਕਰਕੇ ਰੰਡੀ ਹੋਗਈ! ਰੰਡੀ ਪਤੀ ਮੋਇਆਂ ਹੁੰਦੀ ਹੈ ਜਾਂ ਭਰਾ ਦੇ ਭਰਾ ਪਨਤੋਂ ਪਰੇਹਟਨ ਕਰਕੇ ਰੰਡੀ ਹੁੰਦੀ ਹੈ? ਕਿਆ ਇਸੀ ਮੰਤਕ ਪਰ ਹੀ ਆਪ ਨਾਭਾਪਤੀ ਜੀਦੇ ਪ੍ਰਸ਼ੰਸਾ ਪਾਤ੍ਰ ਬਣੇ ਹੋਏ ਹੋ? ਅਰ ਇਸੇ ਵਿਚਾਰ ਬੁਧੀ ਤੇ ਹੀ ਕੁਰਬਾਨ ਹੋਕੇ

ਸ੍ਰੀ ਹਜ਼ੂਰ ਅਪਨਾ ਨਾਮ ਪਬਲਕ ਨੁਕਤਾਚੀਨੀ ਦੇ ਪੇਸ਼ ਕਰਨੋਂ ਸੰਕੋਚ ਨਹੀਂ ਕਰਦੇ ? ਲਓ ਹੋਰ ਲਓ

**'ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ'**

ਆਪਦੇ ਏਸ ਹਿਸਾਬ ਦੁਨੀਆਂ ਵਿਚ ਆਪਦੀ ਵੇਦਕ ਰੀਤੀ ਨਾਲ ਜਿਤਨੇ ਵਿਆਹ ਹੋਏ ਹੋ ਰਹੇ ਤੇ ਹੋਣਗੇ ਓਹ ਸਭ ਰੰਡੀਆਂ ਹਨ ! ਤੇ ਹੋਣਗੀਆਂ ! ਹੋਰ ਕਿਸੇ ਤਰਾਂ ਨਹੀਂ, ਕੇਵਲ ਆਪਦੇ ਏਸ ਮੰਤਕ ਨਾਲ ਹੀ ਕਿ "ਪੈਹਲੇ ਭੈਣ ਭਰਾ ਕਹੇ ਜਾਵਨ ਤੇ ਫੇਰ ਓਨਾਂ ਦੀ ਸ਼ਾਦੀ ਹੋਣੀ ਹੋਵੇ ਤਦ ਓਹ ਇਸਤ੍ਰੀ ਰੰਡੀ ਗਿਣੀ ਜਾਵੇਗੀ" ਆਪ ਪੁਛੋਗੇ ਕਿ "ਭਾਈ ਕਾਹਨ ਸਿੰਘ ਜੀ ਨੇ ਤਾਂ ਉਸ ਲੜਕੀ ਨੂੰ ਭੈਣ ਕਿਹਾ ਸੀ ਪਰ ਵੇਦਕ ਰੀਤੀ ਨਾਲ ਵਿਆਹ ਹੋਣ ਵਾਲੇ ਭੈਣ ਭਰਾ ਕੀਕਰ ਹੋਜਾਂਦੇ ਹਨ ?" ਏਸ ਵਾਸਤੇ ਲਓ ਆਪਦੇ ਹੀ ਚਾਰ ਭਾਗ ਗ੍ਰੰਥ ਭਾਗ ੧ ਪਰਜਾ ਧਰਮ ਸਫ਼ਾ ੨੨੫ ਤੇ ਲਿਖਯਾ ਹੈ ਕਿ " ਜ਼ਿਮੀਦਾਰ ਕਹਿਤਾ ਹੈ ਦੇਖੋ ਤੋ ਸਹੀ ਬ੍ਰਾਹਮਨ ਸਾਖਾ ਪੜਤਾ ਹੂਆ ਫੇਰਿਆਂ ਕੇ ਮੌਕੇ ਪਰ ਕਿਆ ਕਹਿਤਾ ਹੈ" "ਕਸਵਾ ਗੋਤਰੀ ਕਸਵਾ ਗੋਤਰਾ" ਦੇਖੋ ਯੇ ਕਿਆ ਹੂਆ ਭੈਣ ਭਾਈ ਕਾ ਵਿਵਾਹ ਹੂਆ ਕੇ ਨਹੀਂ। ਆਪਦੇ ਮੰਤਕ ਨਾਲ ਸਾਰੇ ਹੀ ਕੀ ਬਣਦਾ ਹੈ ? ਇਸੇ ਤਰਾਂ ਆਪਦੀ ਇਸ ਸਾਰੀ ਰਚਨਾਂ (ਅਨੰਦ ਬਿਵਾਹ ਪਰਵਿਚਾਰ) ਦਾ ਖੰਡਨ ਆਪ ਦੇ ਹੀ ਗ੍ਰੰਥ ਚਾਰ ਭਾਗ ਵਿਚ ਇਸਤ੍ਰਾਂ ਕੀਤਾ ਪਿਆ ਹੈ ਜਿਸ ਤੇ ਆਪ ਆਪਨੇ ਆਪ ਹੀ..................! ਪ੍ਰਜਾ ਧਰਮ ਦੀ ਭੂਮਿਕਾ ਸਫਾ ੨੯ ਤੋਂ ਵਰਤ ਮਾਨ ਵਿਵਾਹ ਮਰਨੇ ਆਦਿ ਦੀਆਂ ਕੁਰੀਤਾਂ ਦਾ ਖੰਡਨ ਕਰਦੇ ਹੋਏ ਲਿਖਯਾ ਹੈ ਕਿ ਭਾਈਓ! "ਆਪਕੋ ਬਹੁਤ ਅਰਸਾ ਸੋਏ ਪੜਿਓਂ ਕੋ ਹੂਆ ਜ਼ਰਾ

ਆਂਖ ਖੋਲੇ ਸੂਰਜ (ਵਿਦਜਾ) ਕੀ ਰੌਸ਼ਨੀ ਕੋ ਦੇਖੋ। ਪਰ-ਮੇਸ਼ਰ ਨੇ ਹਰਏਕ ਬਾਤ ਤੁਮਾਰੇ ਇਖ਼ਤਿਆਰ ਮੇਂ ਕਰ ਦੀ ਹੈ।ਐ ਭਾਈਓ ਯੇ ਸਿਰਫ਼ ਤੁਮਾਰੀ ਸਾਧਨਾਂਕਾ ਫ਼ਰਕ ਹੈ" ਫਿਰ ਇਸੇ ਭਾਗਦੇ ਅੰਤ ਸਫ਼ਾ੨੯੫ਪਰ ਲਿਖਜਾਹੈ ਕਿ:—

"ਐ ਭਾਈਓ ਔਰ ਮਾਈਓ! ਆਓ ਸਮਝੋ, ਕਿਉਂ ਨਹੀਂ ਸਮਝਤੇ। ਆਪ ਨੇ ਪਾਂਚ ਹਜ਼ਾਰ ਬਰਸ ਮੇਂ ਕਿਆ ਫ਼ਾਇਦਾ ਉਠਾਇਆ ਹੈ। ਬਲਕਿ ਤੁਮਨੇ ਆਪਨੀ ਹਰ ਏਕ ਅੱਛੀ ਚੀਜ਼ ਖੋ ਲਈ ਔਰ ਮਾੜੀ ਪੈਦਾ ਕਰ ਲਈ,ਮੈਂ ਆਪ ਕੋ ਅਦਬ ਸੇ ਕਹਿਤਾਹੂੰ"ਕਿਉਂ ਮਹਾਤਮਾ ਜੀ! ਇਹ ੫੦੦੦ ਬਰਸ ਤੋਂ ਬਰਬਾਦ ਕਰਨੇ ਔਣ ਵਾਲੀ-ਆਂ ਆਪ ਦੀਆਂ ਵੇਦਕ ਰੀਤੀਆਂ ਹੀ ਹਨ ਜਾਂ ਕੋਈ ਹੋਰ? ਹਣ ਸਮਝਦੇ ਹੋਇਆਂ ਨੂੰ ਕਿਉਂ ਨਹੀਂ ਸਮਝਨ ਦਿੰਦੇ? ਵੈ ਪਥਗਾਮੀ ਹੋਕੇ ਆਪ ਹੀ ਕਿਉਂ ਭਟਕਦੇ ਹੋ? ਫਿਰ ਇਸੇ ਆਪ ਦੀ ਪ੍ਰਮਾਣੀਕ ਦੇਸ਼ ਸੁਧਾਰਕ ਪੁਸਤਕਦੇਸਫ਼ਾ੨੨੩ਤੋਂ੨੨੫ਤਕਨਿਰਾਬ੍ਰਾਹਮਣਾਂਦੀਰੀਤੀ ਅਨੁਸਾਰਵਿਵਾਹ ਕਰਨਦਾਭੀ ਨਿਸ਼ੇਧ ਲਿਖਜਾਹੈ ਯਥਾ:—

"ਬਿਨਾਂ ਬਿਚਾਰੇ ਔਰ ਬਿਨਾਂ ਪੜ੍ਹੇ ਅਪਨੇ ਆਪਕੋ ਖੋਇ ਰਹੇ ਹੈਂ। ਜੇ ਤੁਮ ਇਨ ਬਾਤੋਂ ਕੋ ਬਿਚਾਰ ਕੇ ਚਿੱਤ ਲਗਾ ਕਰ ਪੜ੍ਹੋਗੇ ਤੋ ਤੁਮਕੋ ਸਭ ਬਾਤਾਂ ਜ਼ਾਹਰ ਹੋ ਜਾਵੇਂਗੀਆਂ। "ਜੋ ਤੁਮ ਬ੍ਰਾਹਮਣੋ ਕੇ ਕਹਿਨੇ ਸੇ ਵਿਵਾਹ ਕੀ ਮਰਯਾਦਾ ਕਰ ਰਹੇ ਹੋ ਇਨ ਸੇ ਯੇਹ ਤੋ ਪੂਛੋ ਕਿ ਦ੍ਰੋਪਤੀ ਕੈਸੇ ਆਈ ਥੀ, ਔਰ ਨਾਲੇ ਉਸਕੇ ਪੰਜ ਪਤੀ ਹੂਏ। ਫਿਰ ਵੋਹ ਨਰਕ ਕੋ ਗਈ ਹੈ ਕਿ ਸੁਰਗ ਕੋ ਗਈ ਹੈ। ਔਰ ਭੀ ਦਮਯੰਤੀ ਆਦਿਕ ਜੋ ਪਹਿਲੇ ਤੇਰ੍ਹਵੀਂ ਸਿਖਿਆ ਮੇ ਲਿਖੀ ਹੈਂ ਵੋਹ ਕੈਸੇ ਆਈ ਥੀਂ ਉਨਕਾ ਵਿਵਾਹ ਹੂਆ

ਥਾ ਕਿ ਨਹੀਂ ! ਦੂਸਰੇ ਯੇਹ ਭੀ ਪੂਛੋ ਕਿ ਯੇਹ ਨਰਕ ਕੋ ਗਈ ਥੀ ਯਾ ਸੁਰਗ ਕੋ। ਇਨ ਬਾਤੋਂ ਕੋ ਪੰਡਿਤੋਂ ਸੇ ਪੂਛੋ ਜੇਕਰ ਵੋਹ ਸੁਰਗ ਕੋ ਗਈ ਹੈਂ ਤੋ ਅਬ ਸੁਯੰਬਰ ਕੋ ਦੋਸ਼ ਕਿਉਂ ਲਗਾਤੇ ਹੋ।ਅਪਨੇ ਪਸੰਦ ਕੀ ਸ਼ਾਦੀ ਕਿਉਂ ਨਹੀਂ ਹੋਨੇ ਦੇਤੇ ਜਿਸ ਮੇਂ ਤਮਾਮ ਉਮਰ ਸੁਖ ਰਹੇ" ਸਫਾ੨੨੫। ਹੁਣ ਦਸੋ ਮਹਾਤਮਾਂ ਜੀ ਇਕ ਪਾਸੇ ਤਾਂ ਆਪਦੀ ਪ੍ਰਮਾ-ਣੀਕ ਪੁਸਤਕ ਵਿਚ ਵੇਦਕ ਰੀਤੀਆਂ ਦੇ ਜਾਲ ਕਟਣ ਅਰ ਬ੍ਰਾਹਮਣਾਂ ਤੋਂ ਬਚਨ ਵਾਸਤੇ ਇਹ ਲੇਖ ਹਨ ! ਕੇਵਲ ਬਚਨ ਵਾਸਤੇ ਹੀ ਨਹੀਂ ਸਗੋਂ ਸਾਰੇ ਪਾਠਕਾਂ ਨੂੰ ਵੇਦਕ ਰੀਤੀਆਂ ਦੇ ਪ੍ਰਚਾਰਕ ਤੇ ਆਸ਼ਰਾ ਰੂਪ ਬ੍ਰਾਹਮਣਾਂ ਦੇ ਨੱਕ ਦਮ ਲਿਆਵਨ ਵਾਸਤੇ ਪ੍ਰੇਰਨਾਂ ਕਰਦੇ ਹੋ ! ਇਸ ਲੇਖ ਦੇ ਸਾਹਮਣੇ ਆਪਦੀ ਸਨਾਤਨ ਬ੍ਰਾਹਮਣਾਂ ਦੀ ਰੀਤੀ ਦੀ ਹਮਾਇਤ ਜੋ ਆਪ ਇਸ ਰਸਾਲੇ ਵਿਚ ਕਰਦੇ ਹੋ ਆਪ ਵਾਸਤੇ ਹੀ ਕੀਹ ਅਸਰ ਪੌਂਦੀਹੈ? ਕੋਈ ਖਾਸ ਸ੍ਵਾਰਥ ਦਾ ਅੰਧੇਰਾ ਲਹਿਰੇ ਲੈ ਰਿਹਾ ਹੈ ਜਾਂ ਕੁਝ ਹੋਰ ? ਚਾਰ ਭਾਗ ਵਿਚ ਏਥੇ ਹੀ ਬਸ ਨਹੀਂ ਵਰਤਮਾਨ ਰੀਤੀਆਂ ਦਾ ਖੰਡਨ, ਲੋਕ ਲਾਜ ਤੇ ਲੋਕ ਚਾਲ ਨੂੰ ਤਿਆਗ ਕਰਨ ਦੇ ਉਪਦੇਸ਼, ਬਾਹਮਣਾਂ ਦੀ ਤਮਾ ਆਦਿਕ ਨੂੰ ਪੂਰੀ ਤਰਾਂ ਦਸਿਆ ਹੈ ਦੇਖੋ ਸਫਾ ੮੦, ੨੨੯, ੨੧੮,। ਹੋਰ ਲਓ ਏਸ ਕਥਨ ਵਿਚ ਤਾਂ ਕੁਝ ਬਾਕੀ ਹੀ ਨਹੀਂ ਛਡੀ ੧ ਭਾਗ ਦੀ ਭੂਮਿਕਾ ਸਫਾ ੨੨ ਪਰ ਲਿਖਿਆ ਹੈ ਕਿ: "ਸ਼ਾਦੀ ਕੇ ਔਰ ਖਾਨੇ ਪਹਿਰਨੇ ਕੇ ਬਾਰੇ ਮੇਂ ਏਕ ਕਾਨੂਨ ਬਨਾਓ ਉਸ ਕਾਨੂਨ ਪਰ ਅਮਲ ਕਰੋ, ਔਰ ਹਰ ਏਕ ਮਜ਼ੁਬ ਕੇ ਸਭ ਭਾਈਓਂ ਕੋ ਅਪਨਾ ਸਰੂਪ ਸਮਝੋ" (ਭਾਵ ਇਹ ਕਿ

ਬਿਵਾਹ ਆਦਿਕ ਦੀਆਂ ਪੁਰਾਤਨ ਵੇਦਕ ਰੀਤੀਆਂ ਜੋ ਬਰਬਾਦੀ ਦਾ ਕਾਰਨ ਹਨ ਤਿਆਗਕੇ ਸ੍ਰੇਸ਼ਟ ਨਿਯਮਾਂ ਤੇ ਚਲੋ ਤੇ ਭਰਾਤ੍ਰੀ ਭਾਵ ਨੂੰ ਪ੍ਰਚਾਰੋ) ਸੋ ਹੀ ਗੁਰਮਤ ਵਿਵਾਹ ਦੀ ਰੀਤੀ ਸ੍ਰਬੱਤ ਦੇ ਲਾਭ ਵਾਸਤੇ ਹੈ ਅਰ ਸਾਰੇ ਮਜ਼੍ਹਬਾਂ ਨੂੰ ਭਰਾ ਸਮਝਨ ਵਾਸਤੇ ਤਾਂ ਗੁਰੂ ਜੀ ਦਾ ਉਪਦੇਸ਼ ਹੀ ਹੈਕਿ "ਚਾਰ ਵਰਨ ਕੇ ਏਕੋ ਭਾਈ" ਪ੍ਰਤੱਖ ਸ੍ਰੀ ਹਜ਼ੂਰ ਸਾਹਿਬ ਜੀ ਕੋਈ ਜਾਤੀ ਭੇਦ ਨਹੀਂ ਕੇਵਲ ਤੁਹਾਡੇ ਜੇਹੇ ਕ੍ਰਿਪਾਲੂਆਂ ਦੀ ਕ੍ਰਿਪਾ ਅਰ ਸਾਡੇ ਭਰਾਵਾਂ ਦੀ ਕਮਜ਼ੋਰੀ ਹੈ ਜੋ ਅਸੀ ਅਜ ਫੱਟੇ ਪਏ ਹਾਂ, ਵਾਹਿਗੁਰੂ ਛੇਤੀ ਕ੍ਰਿਪਾ ਕਰੇ ਏਹ ਫੁੱਟਾਂ ਵਿਨਾਸ਼ ਹੋਕੇ "ਕੇਵਲ" ਖਾਲਸਾ ਜੀ ਦੀ ਇਕ ਬਾਦਰੀ ਹੋ ਜਾਵੇ !

ਇਕ ਹੋਰ ਸ਼ੁਕਰ ਹੈ ਕਿ ਆਪ ਨੇ ਵਿਧਵ ਵਿਵਾਹ ਲਈ ਤਾਂ ਅਨੰਦ ਦੀ ਰਸਮ ਪ੍ਰਮਾਣੀਕ ਮੰਨੀਹੈ ! ਹੁਣ ਕਿਰਪਾ ਕਰਕੇ ਸਾਨੂੰ ਗੁਰਬਾਣੀ ਵਿਚੋਂ ਪਰਮਾਣ ਦਿਓ ਜਿਥੇ ਲਿਖਿਆ ਹੈ ਕਿ "ਆਨੰਦ ਰੰਡੀ ਦੇ ਵਿਆਹ ਵਾਸਤੇ ਤਾਂ ਜਾਇਜ਼ ਹੈ, ਤੇ ਸਾਡੀ ਆਗਜਾ ਹੈ ਪਰ ਕੁਆਰੀ ਦੇ ਵਿਵਾਹ ਵਾਸਤੇ ਨਹੀਂ ਹੈ ?" ਜਦ ਆਪ ਵਿਧਵਾ ਬਿਵਾਹ ਲਈ ਪ੍ਰਮਾਣੀਕ ਮੰਨਦੇ ਹੋ ਤਦ ਇਸਦੇ ਅਪ੍ਰਮਾਣੀਕ ਕਰੰਨ ਵਿਚ ਆਪ ਨੇ ਜੋਰ ਲਾਇਆ ਸਭ ਬਿਅਰਥ ਹੈ। ਕੇਵਲ ਇਹ ਹੁਕਮ ਸਤਗੁਰਾਂ ਦਾ ਦੱਸ ਦਿਓ ਕਿ ਪਹਿਲੇ ਵਿਵਾਹ ਲਈ ਆਨੰਦ ਮਨੇ ਹੈ ? ਹਾਲਾਂ ਕਿ ਆਪ ਦੇ ਚਾਰ ਭਾਗ ਗ੍ਰੰਥ ਸਫਾ ੯੯੦ ਤੇ ੧੪੧੭ ਪਰ ਭੀ ਆਨੰਦ ਪਹਲੇ ਵਿਵਾਹ ਵਾਸਤੇ ਹੀ ਮੰਨਿਆ ਹੈ।

ਜੋ ਆਪ ਹਿੰਦੂ ਮ੍ਰਿਯਾਦਾ ਨੂੰ ਵਿਧਵਾ ਵਿਵਾਹ ਤੋਂ

ਅਸਮਰਥ ਦੱਸਦੇ ਹੋ ਇਹ ਆਪਦਾ ਅਗਯਾਨ ਹੈ। ਨਹੀਂ ਨਹੀਂ ਕਪਟ ਕਹਿਣਾ ਚਾਹੀਦਾ ਹੈ ਜੋ ਹੇਠ ਲਿਖੇਲੇਖ ਤੋਂ ਸਿਧ ਹੁੰਦਾ ਹੈ:-ਜੇਕਰ ਤਾਂ ਆਪਦਾ (ਰਸਾਲਾ ਅਨੰਦ ਬਿਵਾਹ ਦੇ ਲੇਖਕ ਦਾ) ਰਸਾਲੇ ਪਰ ਪੂਰਾ ਨਾਮ ਪਤਾ ਹੁੰਦਾ ਤਦ ਤਾਂ ਚੰਗੀ ਤਰਾਂ ਪਾਜ ਉਘੜ ਜਾਂਦਾ ਪਰ ਖੈਰ ਜੇ ਆਪ ਕੋਈ ਭਿੰਨ ਤੀਸਰੇ ਭੀ ਹੋਵੋ ਤਦ ਇਹ ਜਰੂਰੀ ਹੈ ਕਿ ਆਪ ਮਹਾਰਾਜਾ ਸਾਹਿਬ ਜੀ ਦੇ ਮੂੰਹ ਲਗਦੇ ਅਰ ਦੁਰਗਾ ਪ੍ਰੈਸ ਦੇ ਮਾਲਕ ਦੇ ਪਰਮ ਪ੍ਰੇਮੀ ਹੋ ਬਲਕਿ "ਗ੍ਰੰਥ ਚਾਰ ਭਾਗ" ਦਾ ਤੇ "ਅਨੰਦ ਬਿਵਾਹਾਂ ਪਰ ਬਿਚਾਰ" ਦੇ ਲੇਖ ਅਰ ਸ਼ਰਤਾਂ ਦੇ ਕੂੜੇ ਇਕਰਾਰ ਦਾ ਢੰਗ ਇਕ ਜੈਸਾ ਹੀ ਪਰਤੀਤ ਹੁੰਦਾ ਹੈ, ਖੈਰ ਜੇ ਆਪ ਕੋਈ ਹੋਰ ਭੀ ਹੋਵੋ ਤਦ ਇਕ ਪਾਂਧੇ ਦੀ ਪੜ੍ਹਾਈ, ਆਸ਼ਾ, ਇਸ਼ਟ, ਵਿਚਾਰ, ਤੇ ਖਿਆਲ ਇੱਕ ਹੀ ਪ੍ਰਤੀਤ ਹੁੰਦੇ ਹਨ ਇਸ ਵਿਚਾਰ ਨੂੰ ਵਿਚਾਰਦੇ ਹੋਏ ਅਸੀ "ਚਾਰਭਾਗ ਪੁਸਤਕ" ਜੋ ਮਹਾਰਾਜਾ ਸਾਹਿਬ ਜੀ ਦੀ ਮੰਗਾਹ ਤੇ ਪ੍ਰਮਾ-ਣੀਕ ਅਰ ਦੁਗਾ ਪ੍ਰੈਸ ਦੇ ਮਾਲਕਦੇ ਨਾਮਤੇ ਮਾਲਕੀ ਤੇ ਛਪੀ ਹੋਈ ਅਰ ਕਰਤਾਦੇ ਨਾਮ ਤੋਂ ਗੁੰਮ ਹੈ ਆਪਦਾਹੀ ਲੇਖ ਕਿਹਾ ਜਾਵੇ ਜਾਂ ਪਿਛੇ ਕਿਹਾ ਗਿਆ ਹੋਵੇ ਤਦ ਅਯੋਗ ਨਹੀਂ ਪ੍ਰਤੀਤ ਹੋਵੇਗਾ। ਆਪ ਹਿੰਦੂ ਮਿਰਯਾਦਾ (ਸ਼ਾਸਤ੍ਰਾਂ)ਨੂੰਵਿਧਵਾ ਵਿਵਾਹਤੋਂ ਅਸਮਰਥ ਦੱਸਦੇਹੋਪਰ ਆਪ ਪਹਿਲੇ ਡਾਢੇ ਜੋਰ ਨਾਲ "ਚਾਰਭਾਗ ਗ੍ਰੰਥ" ਵਿਚ ਮਾਨਤਾ ਕਰਚੁਕੇ ਹੋ ਇਸਪਰਅਸੀਕੀਹਲਿਖਣਾ ਹੈ'ਉਸ਼ਟ ਲੱਕੜ ਨਯਾਯ' ਵਤ ਇਸੇ ਆਪਦੇ ਪੁਸਤਕ ਦਾ ਲੇਖ ਹੀ ਆਪਦੀ ਦ੍ਰਿਸ਼ਟੀਗੋਚਰ ਕਰਦੇ ਹਾਂ ਜਿਸਦੇ ਮੰਨਣ ਵਾਸਤੇ ਨਾਂ ਮਹਾਰਾਜਾ ਸਾਹਿਬ ਜੀ ਨੂੰ ਨਾ ਦੁਰਗਾ ਪ੍ਰੈਸ ਦੇ ਮਾਲਕ

ਨੂੰ ਤੋ(ਜੇ ਆਪ ਕੋਈ ਹੋਰ ਭੀ ਹੋਵੋ ਤਦ) ਨਾਂ ਹੀ ਆਪਨੂੰ ਕੋਈ ਇਨਕਾਰ ਹੋਸਕਦਾ ਹੈ। ਦੇਖੋ ੧ ਭਾਗ ਪਰਜਾ ਧਰਮ ਸਫ਼ਾ ੨੦੬ ਤੋਂ "ਐ ਭਾਈਓ ਔਰ ਮਾਈਓ ਆਪਨੇ ਜੋ ਕਰੇਵਾ ਕਰਨੇ ਮੇਂ ਦੋਸ਼ ਨਿਕਾਲਾ ਹੈ ਵੁਹ ਕਿਆ ਹੈ ਔਰ ਕੌਨ ਸੇ ਸ਼ਾਸਤ੍ ਕਾ ਲੇਖ ਹੈ ਔਰ ਇਸ ਮੇਂ ਆਪਨੇ ਫਾਇਦਾ ਕਿਆ ਸਮਝਾ ਹੈ, ਕਿਆ ਮੁਲਕ ਕਾ ਰਿਵਾਜ ਹੈ, ਬਲਕਿ ਆਪ ਉਸ ਸ਼ਾਸ਼ਤ੍ਰ ਕਾ ਨਾਮ ਲੇਵੋ ਜੋ ਕਰੇਵਾ ਕਰਨਾ ਸਿਧ ਨਹੀਂ ਕਰਤਾ। ਦੇਖੀਏ: "ਅਥਰਬਣਵੇਦ" ਕਾ ਬਚਨ ਹੈ:"ਜੋ ਇਸਤ੍ਰੀ ਬਿਧਵਾ ਹੋ ਜਾਵੇ ਸੋ ੫ ਪਾਂਚ ਗਊ ਏਕ ਢੱਠਾ ਦਾਨ ਕਰਕੇ ਫਿਰ ਬਿਵਾਹ ਕਰਾ ਲੇਵੇ" ਦੇਖਨਾ ਚਾਹੀਏ ਜੇਕਰ ਮਨਾ ਹੋਤਾ ਤੋ ਬੇਦ ਕਿਉਂ ਕਰ ਆਗਿਆ ਦੇਤਾ। ਫਿਰ ਔਰ ਦੇਖੀਏ ਕਥਾ ਜਲੰਧਰ ਪੀਠ ਮੇਂ ਬਿਸ਼ਨੂੰ ਔਰ ਸ਼ਕਤੀ ਕਾ ਪਰਸਪਰ ਸੰਬਾਦ ਹੈ ਸ਼ਕਤੀ ਨੇ ਕਹਾ ਕਿ ਹੇ ਮਹਾਰਾਜ ਆਪਕਾ ਪੁਰਸ਼ ਔਰਤ ਪਰ ਜ਼ਿਆਦਤੀ ਕਰੇਗਾ ਤੋ ਮੈਂ ਸਰਾਫ ਦੇਵਾਂਗੀ ਸੋ ਦੇਖੋ ਕੁਲ ਇਸਤ੍ਰੀਆਂ ਦੇਵੀ ਸਰੂਪ ਹੋ ਗਈਂ, ਫਿਰ ਬਿਸ਼ਨੂੰ ਨੇ ਕਹਾ ਕਿ ਹੇ ਸ਼ਕਤੀ ਜੋ ਤੇਰੀ ਇਸਤ੍ਰੀ ਪੁਰਸ਼ ਪਰ ਜ਼ਿਆਦਤੀ ਕਰੇਗੀ ਤੋ ਮੈਂ ਸਰਾਫ ਦੇਵਾਂਗਾ। ਸੋ ਕੁੱਲ ਆਦਮੀ ਬਿਸ਼ਨੂੰ ਰੂਪ ਹੋ ਗਏ। ਅਬ ਬਤਲਾਨਾ ਚਾਹੀਏ ਕਿ ਦੂਸਰੀ ਇਸਤ੍ਰੀ ਮੇਂ ਔਰ ਦੂਸਰੇ ਪੁਰਸ਼ ਮੇਂ ਕਿਆ ਭੇਦ ਹੈ( ਸ਼ਰਮ !!!) ਇਸਮੇਂ ਤੋ ਸਭ ਪੁਰਸ਼ ਬਿਸ਼ਨੂੰ ਰੂਪ ਔਰ ਸਭ ਇਸਤ੍ਰੀ ਦੇਵੀ ਸਰੂਪ ਹੈਂ, ਜੋ ਔਰ ਸ਼ਾਸਤ੍ਰ ਪੁਰਾਣ ਆਦਿਕ ਹੈਂ ਵੋਹ ਤੋ ਕਰੇਵਾ ਕਰਨੇ ਕੋ ਸਿੱਧ ਕਰਤਾ ਹੈ ਔਰ ਕੋਈ ਖੰਡਨ ਕਰਤਾ ਹੈ, ਪਰੰਤੂ ਅਧਿਕਤਾ ਤੋ ਵੇਦ ਕੀ ਹੈ, ਕਿਉਂਕਿ ਵੇਦ ਸਭ ਸ਼ਾਸਤ੍ਰੋਂ ਕੇ ਆਦਮੇਂ

ਹੈਂ ਔਰ ਮੁੱਖ ਹੈਂ; ਇਸ ਵਾਸਤੇ ਵੇਦ ਕੇ ਅਗੇ ਪੁਰਾਣੋਂ ਕੀ ਸਿਧਤਾ ਨਹੀਂ ਹੋ ਸਕਤੀ"(ਆਦਿਕ ਸਫਾ ੨੧੮ ਤਕ ਵਿਧਵਾ ਵਿਵਾਹ ਪਰ ਜ਼ੋਰ ਹੈ) ਆਪ ਦੇ ਇਸ ਲੇਖ ਅਨੁਸਾਰ ਹਿੰਦੂ ਸ਼ਾਸ਼ਤ੍ਰ ਵਿਧਵਾ ਲਈ ਸਮਰਥ ਹਨ, ਤੇ ਹੁਣ ਲਿਖਦੇ ਹੋ ਸਮਰਥ ਨਹੀਂ ਹਨ,ਇਸਪਰ ਸੰਨ੧੯੯੦ ਦੇ ਕਰੀਬ ਮਹਾਰਾਜਾ ਸਾਹਿਬ ਸਨਾਤਨੀਆਂ ਤੇ ਆਰਯ ਸਮਾਜੀਆਂ ਦਾ ੧ਸ਼ਾਸਤ੍ਰ ਅਰਥ ਭੀ ਕਰਾ ਚੁਕੇ ਹੋਏ ਹਨ। ਤੁਸੀ ਆਪਹੀ ਦਸੋ ਕਿ ਤੁਸੀ ਅਪਨੇ ਆਪਨੂੰ ਆਪ ਖੰਡਨ ਕਰ ਰਹੇ ਹੋ ਕਿਨਹੀਂ? ਜੇ ਭਾਈ ਕਾਹਨਸਿੰਘਜੀ ਨੇਹਿੰਦੂ ਰੀਤੀਅਨੁਸਾਰਵਿਵਾਹਕਰਨਾਹੁੰਦਾਤਦਆਪਦੀਦਸੀਇਸ "ਅਥਰਬਣਵੇਦ" ਦੀ ਰੀਤੀ ਨਾਲ ਉਸ ਇਸਤ੍ਰੀ ਨੂੰ ਆਪਣੀ ਇਸਤ੍ਰੀ ਬਣਾ ਸਕਦੇ ਸੀ ਕਿ ਨਹੀਂ? ਜੇ ਕਰ ਸਕਦੇ ਸੀ ਤਦ ਫੇਰ ਹੁਣ ਦੀ ਦਲੀਲ ਕੈਸੀ ਭੱਦੀ ਅਰ ਝੂਠੀ ਹੈ ਕਿਆ ਆਪਨੂੰ ਏਹ ਫਕਵੰਜ ਪੇਸ਼ ਕਰਦਿਆਂ ਲੱਜਾ ਨਹੀਂ ਆਉਂਦੀ ਕਿ ਆਪ ਦੇ ਗੁਰੂ ਦਾ ਮਤ ਰੰਡੀ ਦੇ ਵਿਆਹ ਲਈ ਤਾਂ ਸਮਰਥ ਹੈ ਪਰ ਕੁਆਰੀ ਦੇ ਵਿਆਹ ਲਈ ਅਸਮਰੱਥ ਹੈ, ਕਿਆ ਆਪਦਾ ਮਤ ਇਸਤਰਾਂ ਅਧੂਰਾ ਤੇ ਅਪਾਹਜ ਮਤ ਸਿਧ ਨਹੀਂ ਹੁੰਦਾ ਅਰ ਐਸਾ ਹੋਣ ਤੇ ਆਪ ਆਪਣੇ ਮਤ ਦੇ ਵੈਰੀ ਨਹੀਂ ਹੋ? ਮਿਤ੍ਰ ਜੀ! ਜੇ ਗੁਰੂ ਜੀ ਹਿੰਦੂ ਮ੍ਰਿਯਾਦਾ ਦੇ ਪ੍ਰੇਮੀ ਸਨ ਤਦ ਕਾਹਨ ਸਿੰਘ ਜੀ ਦਾ ਆਨੰਦ ਰੀਤੀਨਾਲ ਵਿਆਹ ਨਾਂਕਰਵੌਂਦੇ! ਪਰ ਵੇਦ ਵਿਧੀ ਪੂਰਬਕ ਸੰਜੋਗ ਕਰਵਾਂਦੇ!

(੫) ਇਸ ਨੰਬਰ ਵਿਚ ਲੇਖਕ ਜੀ ਓਹੋ ਮੁੜ ੨ ਪੀਸੇ ਨੂੰ ਪੀਸਦੇ ਹਨ ਕਿ "ਆਨੰਦ ਦੀ ਮ੍ਰਿਯਾਦਾ ਹੈ ਪ੍ਰਮਾਣੀਕ ਅਰ ਗੁਰੂ ਘਰ ਦੀ ਹੈ ਪਰ ਕੇਵਲ ਵਿਧਵਾ

ਵਿਵਾਹ ਵਾਸਤੇ ਹੈ ਤੇ ਦਲੀਲ ਇਹ ਹੈ ਕਿ "ਹਿੰਦੂ ਸ਼ਾਸਤ੍ਰਾਂ ਵਿਚ ਵਿਧਵਾ ਦਾ ਵਿਵਾਹ ਜਾਇਜ਼ ਨਹੀਂ ਹੈ ਇਸ ਕਰਕੇ ਆਨੰਦ ਦੀ ਰੀਤੀ ਜਾਰੀ ਕੀਤੀ" ਅਸੀ ਆਪਦਾ ਹੀ ਲੇਖ ਉਪਰ ਦੇ ਅੰਕ ਵਿਚ ਪ੍ਰਮਾਣ ਰੂਪ ਦਸ ਚੁਕੇ ਹਾਂ ਆਪਨੇ ਉਪਰ ਦੇ ਲੇਖ ਵਿਚ ਉਥੇ ਹੀ ਬੱਸ ਨਹੀਂ ਕੀਤੀ ਸਫ਼ਾ ੨੧੭ ਤੇ ਲਿਖਯਾ ਹੈ ਕਿ "ਸ਼ਾਸਤ੍ਰ ਈਹਾਂ ਤਕ ਕਹਿਤਾ ਹੈ ਕਿ ਬੀਰਜ ਮੋਲ ਲੇਕਰ ਬੇਟਾ ਪੈਦਾ ਕਰ ਲੇਨਾ ਦੋਸ਼ ਨਹੀਂ ਹੈ" ! (ਸ਼ਰਮ !!! ਹੈ ਐਸੇ ਸ਼ਾਸਤ੍ਰਾਂ ਪਰ !) ਏਸਤੋਂ ਅਗੇ ਇਸੇ ਪੁਸਤਕ ਵਿਚ ਛੋਟੀ ਉਮਰ ਵਿਚ ਸ਼ਾਦੀ ਕੀ ਬੰਦਸ਼, ਬ੍ਰਾਹਮਨਾਂ ਦੀ ਤਮਾਂ ਬ੍ਰਾਹਮਨ ਕੇਵਲ ਏਸ ਕਰਕੇ ਇਨ੍ਹਾਂ ਰੀਤੀਆਂ ਦੇ ਜਾਲ ਵਿਚ ਫਸੌਂਦੇ ਹਨ ਜੋ ਇਸ ਦੇ ਉਲਟ ਕਰਨ ਤੇ ਉਨਾਂ ਦਾ ਨੁਕਸਾਨ ਹੈ ਆਦਿਕ ਬਹੁਤ ਸਾਰੀਆਂ ਸਿੱਖਯਾ ਹਨ ! ਇਸ ਤੋਂ ਸਿਧ ਹੁੰਦਾ ਹੈ ਕਿ ਲੇਖਕ ਆਪਣੇ ਘਰ ਤੋਂ ਭੀ ਅਗਜਾਨੀ ਹੈ ! ਆਪਣੇ ਵਿਚਾਰਾਂ ਤੇ ਲੇਖਾਂ ਤੋਂ ਭੀ ਅਗਜਾਨੀ ਹੈ ! ਕਿਸੇ ਸ੍ਵਾਰਥ ਸਿੱਧੀ ਵਾਸਤੇ ਕਪਟ ਕਰ ਰਿਹਾ ਹੈ। ਲਓ ਹਿੰਦੂ ਸ਼ਾਸਤ੍ਰਾਂ ਦੀ ਹੋਰ ਗੱਲ ਸੁਣੋ, ਤੁਹਾਡੇ ਅਥਰਵ ਵੇਦ ਦੇ ਗਪੌੜੇ ਤਾਂ ਸ਼ਾਜਦ ਵਿਦਵਾਨਾਂ ਵਿਚ ਕੀਹ ਮੁਲ ਪਾਉਣਗੇ, ਪਰ ਨਯੋਗ ਦੀ ਪਰਸਿੱਧ ਰੀਤੀ ਹਿੰਦੂ ਸ਼ਾਸਤ੍ਰਾਂ ਵਿਚ ਭਰੀ ਪਈ ਹੈ ਜਿਸ ਨਾਲ ਨਾਂ ਕੇਵਲ ਵਿਧਵਾ ਬਲਕਿ 'ਪਰਦੇਸ ਗਏ ਪਤੀ ਦੀ ਨਾਰ, ਵਿਦਯਾ ਪਰਾਪਤੀ ਵਾਸਤੇ ਬਾਹਰ ਗਏ ਦੀ ਨਾਰ, ਖੁਸਰੇ ਤੇ ਬੀਮਾਰ ਪਤੀ ਦੀ ਨਾਰ, ਧਰਮ ਵਿਹਤ ਹੋਕੇ ਦੂਸਰੇ ਪੁਰਖ ਨਾਲ ਸੰਜੋਗ ਕਰ ਸਕਦੀ ਹੈ" ਹਿੰਦੂ ਸ਼ਾਸਤ੍ਰਾਂ ਨੂੰ ਆਪ ਦੇ ਆਨੰਦ ਦੀ ਰਤਾ ਮੁਥਾਜੀ ਨਹੀਂ। ਸਗੋਂ

ਆਪਦੇ ਮੰਤਵਯ ਅਨੁਸਾਰ ਤਾਂ ਹਿੰਦੂ ਸ਼ਾਸ਼ਤ੍ਰ ਦੀਆਗਯਾ ਏਥੋਂ ਤਕ ਭੀ ਹੈ ਕਿ ਵੀਰਯ ਮੁਲ ਲੈਕੇ ਸੰਤਾਨਉਤਪੰਨ ਕੀਤੀ ਜਾਵੇ ਤਦ ਭੀ ਕੋਈ ਦੋਸ਼ ਨਹੀਂ ਅਤੇ ਅਜੇਹਾ ਸੰਗ ਬਿਭਚਾਰ ਨਹੀ" (ਦੇਖ ਚਾਰ ਭਾਗ ਸਫਾ ੨੧੪-੨੧੮) ਅਰ ਜੋ ਵਿਧਵਾ ਦਾ ਦੂਸਰੇ ਘਰ ਵਸਣਾ ਹੈ ਸੋ 'ਕਰੇਵਾ' ਚੱਦਰ ਪਾਉਣੀ ਹੈ ਏਹ ਤਰੀਕੇ ਅਨੰਦ ਤੋਂ ਪਹਿਲੇ ਜਾਰੀ ਸਨ! ਆਪਦੇ ਪ੍ਰਮਾਣੀਕ ਪੁਸਤਕ 'ਚਾਰਭਾਗ' ਅਰ ਉਪ੍ਰੋਕਤ ਸ਼ਾਸਤ੍ਰ ਅਰਥ ਵਿਚ ਤਾਂ 'ਅਥਰਵਵੇਦ' ਦੇਨਾਮ ਤੇ ਭੀ ਇਸਦਾ ਮੰਡਨ ਕੀਤਾ ਹੈ ਫਿਰ ਗੁਰੂ ਜੀ ਨੂੰ ਏਸ (ਕਰੇਵੇ) ਵਾਸਤੇ ਆਨੰਦ ਦੀ ਕੀਹ ਲੋੜ ਪਈ ?

ਲੇਖਕ ਜੀ ਦੀ ਅਕਲ ਦਾ ਤਮਾਸ਼ਾ ਵੇਖੋ ਅਨੰਦ ਦੀ ਉੱਤਮ ਰੀਤੀ ਦੀ ਆਪਦੇ ਹਸਾਬ ਬਮੂਜਬ ਹੈਸੀਯਤ ਕੀਹ ਬਣੀ ? ਜੋ ਕਰੇਵੇ ਅਰ ਚੱਦਰ ਪਾਉਂਣ ਦੀ ਹੈ !!!

ਪਿਆਰੇ ਜੀ ! ਆਪਣੇ ਗੁਰੂ ਜੀ ਦੀ ਰੀਤੀ ਇਤਨੀ ਨੀਵੀਂ ਦਿਖਾਕੇ ਆਪਨੂੰ ਲੱਜਾ ਨਹੀਂ ਆਈ ? ਜੇ ਆਪਦੇ ਗੁਰਾਂ ਵਿਚ ਉਤਮਰੀਤੀਰਚਨ ਦੀਸਮ੍ਰੱਥਾਨਹੀਂ ਸੀ, ਤੇ ਨੀਵੀਂ ਰਚਨ ਦੀ ਸਮ੍ਰੱਥਾ ਸੀ ਤਦਤੁਹਾਨੂੰ ਉਸਗੁਰੂ ਦੇ ਮਗਰ ਲਗਦਿਆਂ ਹਾਨਤ ਨਹੀਂ ਆਉਂਦੀ ! ਜੋ ਮਜ਼੍ਹਬ ਰੰਡੀ ਨੂੰ ਪਤੀ ਦੇ ਸੱਕਦਾ ਹੈ ਪਰ ਕੁਆਰੀ ਨੂੰ ਪਤੀ ਦੇਣ ਲੱਗਿਆਂ ਕਹਿੰਦਾ ਹੈਕਿ ਇਹ ਸੌਦਾ ਦੂਜੀਹੱਟੀ ਤੇਵਿਕਦਾ ਹੈ ਕਿਆ ਓਹ ਮਜ਼੍ਹਬ ਆਲਮਗੀਰਹੈ? ਅਰ ਇਸਯੋਗਹੈ ਕਿ ਕੋਈ ਬੁਧੀਮਾਨ ਉਸਨੂੰ ਧਾਰਨ ਕਰੇ? ਸ੍ਰੀ ਕ੍ਰਿਸ਼ਨ ਦੇਵ ਜੀ ਕਹਿੰਦੇ ਹਨ ਕਿ "ਅਪਨੇ ਰੇਣੂ ਇਸ਼ਟ ਨੂੰ ਮੇਰੂ ਸਮਾਨ ਜਾਣੋ" ਤੇ ਆਪ ਅਪਣੇ ਸੁਮੇਰੂ ਇਸ਼ਟ ਨੂੰ ਲੂੰਜਾ ਸਾਬਤ ਕਰਦੇਹੋ? ਧੰਨ ਸਿਖੀ ਹੈ!!! ਪਰੰਤੂ ਇਹ ਯਾਦ ਰਹੇ

ਕਿ ਅਜੇਹੀਆਂ ਦਲੀਲਾਂ ਗੁਰਮਤ ਨੂੰ ਹਾਨੀ ਨਹੀਂ ਪਹੁੰਚਾ ਸਕਦੀਆਂ ਲੇਖਕ ਵਾਸਤੇ ਹੀ ਹਾਨੀ ਕਾਰਕ ਹਨ ਜੈਸਾਕਿ ਨੀਤੀ ਬਚਨ ਹੈ ਕਿ:-

"ਰਾਹੁ ਚੰਦ ਕੋ ਮੰਦਕਰ ਸਭ ਲੋਗਨ ਵਿਖਰਾਤ।
ਤਦਪਿ ਸਭ ਜਨ ਤਾਂਹਿ ਕੋ ਦੁਸ਼ਟ ਜਾਨ ਖੁਰਕਾਤ"

ਪਰ ਏਥੇ ਕੇਵਲ 'ਅਨੰਦ ਬਿਵਾਹ' ਦਾ ਵਿਰੋਧ ਨਹੀਂ ਪਤੀਤ ਹੁੰਦਾ ਕੋਈ ਹੋਰ ਸ੍ਵਾਰਥੀ ਵਿਰੋਧ ਟਪਕਦਾ ਹੈ ਜੋ ਕਿਸੇ ਭੇਤੀ ਦੇ ਬਿਨਾਂ ਅਸੀਂ ਜਾਂ ਹੋਰ ਸੱਜਣ ਨਹੀਂ ਜਾਣ ਸਕਦੇ, ਸਾਡੇ ਏਸ ਸੰਦੇਹ ਦੀ ਪੁਸ਼ਟੀ ਆਪਦੇ ਪ੍ਰਮਾਣੀਕ 'ਗ੍ਰੰਥ ਚਾਰ ਭਾਗ' 'ਗ੍ਰਹਸਤਧਰਮ' ਦੇ ਬੇਵਿਭਾਗ ਸਫਾ੧੯੦ ਤੇ ੧੪੧੭ ਦੇ ਲੇਖ ਤੋਂ ਹੁੰਦੀਹੈ ਜਿਥੇ ਵਡੇ ਜ਼ੋਰਨਾਲ ਅਨੰਦ ਦੀ ਮਾਨਤਾ ਕੀਤੀ ਹੈ ਜੈਸਾ ਕਿਃ-

"ਲੜਕੀ ਲੜਕੇ ਕਾ ਆਨੰਦ ਪੜ੍ਹਾਓ ਲੜਕੇ ਕੇ ਹਾਥ ਪਰ ਸੰਕਲਪ ਮਤ ਦਿਓ। ਸ਼ਾਸ਼ਤ੍ਰ ਭੀ ਲਿਖਤਾ ਹੈ ਕਿ ਦਾਨ ਲੇਨੇ ਸੇ ਹਾਥ ਦਘਧ ਹੋ ਜਾਤਾ ਹੈ"।

ਕੇਵਲ ਇਹੋ ਹੀ ਨਹੀਂ ਹੋਰ ਭੀ ਇਸ ਪ੍ਰਕਾਰ ਦੇ ਅਨੇਕਾਂ ਪ੍ਰਮਾਨ ਆਪਦੇ ਇਸ ਪੁਸਤਕ ਵਿਚ ਹਨ ੧੬੦੦ ਸਫੇ ਦੇ ਕਰੀਬ ਦੀ ਪੁਸਤਕ ਦੇ ਥੋੜੇ ਜੇਹੇ ਨੋਟ ਭੀ ਦਿਤੇ ਜਾਵਨ ਤਦ ਅੱਡ ਇਕ ਖਾਸੀ ਪੁਸਤਕਦੀ ਲੋੜ ਹੈ! ਦੇਗਚੀ ਵਿਚੋਂ ਥੋੜੇ ਦਾਣੇ ਟੋਹਣ ਤੇ ਪਤਾ ਲਗ ਜਾਂਦਾ ਹੈ। ਸੋ ਆਪਦਾ ਭਾਵ ਨਹੀਂ ! ਨਹੀਂ !! ਦ੍ਰਿੜ ਵਿਸ੍ਵਾਸ ਆਪਦੇ ਸਨਮੁਖ ਕੇਵਲ ਕਥਨ ਮਾਤ੍ਰ ਨਹੀਂ ੧੦੦੦ ਛਪਕੇ ਪ੍ਰਕਾਸ਼ਤ ਹੋਚੁਕਾ ਹੋਇਆ ਹੈ ਫਿਰ ਇਸ ਦਾ ਵਿਰੋਧ ਕਿਸੇ ਵਿਸ਼ੇਸ਼ ਕਾਰਨ(ਸ੍ਵਾਰਥ) ਤੋਂ ਖਾਲੀ ਹੋਸਕਦਾ ਹੈ? ਕੀ ਇਹ 'ਲੜ ਕੀ ਲੜਕਾ' ਰੰਡਿਆਂ ਨੂੰ ਕਥਨ ਕੀਤਾ ਹੈ! ਨਹੀਂ ਨਹੀਂ!

ਇਨ੍ਹਾਂ ਸਬਦਿਆਂ ਪਰ ਹੀ ਇਹ ਖੁਲਾਸਾ ਲਿਖਿਆ ਹੈ ਕਿ 'ਅਨੰਦ' ਪਹਿਲੇ ਵਿਵਾਹ ਵਾਸਤੇ ਹੈ ਵਿਧਵਾ ਇਸਤ੍ਰੀ ਵਾਸਤੇ ਕਰੇਵਾ ਹੈ। ਏਥੋਂ ਤਕ ਕਿ:—ਆਪ ਨੇ ਆਰੀਆ ਸਮਾਜੀਆਂ ਦੇ ਸੁਾਮੀ ਦਯਾਨੰਦ ਜੀ ਦੇ ਖਯਾਲਾਂ ਨਾਲ ਜੀਉਂਦੇ ਪਤੀ ਵਾਸਤੇ ਪਤੀ ਦੇਵਨ ਦੀ ਭੀ ਕੁਝ ਰੀਸ ਕੀਤੀ ਜਾਂ ਟੱਕਰ ਖਾਧੀ ਹੈ।

"ਬਿਨਾਂ ਆਨੰਦ ਬਿਵਾਹ ਕੇ ਭੋਗੇ ਪਰ ਕੀ ਜੋਇ"

ਇਹ ਤੁਕ ਲਿਖਕੇ ਆਪਨੇ ਵਾਲ ਦੀ ਖੱਲ ਖਿਚਣ ਵਾਲੀਆਂ ਕਈ ਟੀਕਾ ਕੀਤੀਆਂ ਹਨ। ਸੱਚ ਤੋਂ ਡਰਕੇ ਕਈ ਖੜਾਂ ਭਾਲੀਆਂ ਹਨ ਪਰ:—

"ਬਾਉ ਨ ਪਾਇਨ ਕੁੜਿਆਰ"

ਭਲਾ ਦਸੋ ਖਾਂ ਇਹ ਤੁਕ ਪੇਸ਼ ਕਿਸਨੇ ਕੀਤੀ ਹੈ? ਇਹ ਸੌ ਸਾਖੀ ਦੀ ਤੁਕ ਦਸਦੇ ਹੋ! ਭਲਾ ਕਿਹੜੀ ਸੌ ਸਾਖੀ ਜਿਸ ਵਿਚ ਭਾਈ ਰਾਮ ਸਿੰਘ ਜੀ ਦੇ ਸਤਗੁਰ ਹੋਣ ਦਾ ਪ੍ਰਸੰਗ ਹੈ ਯਾ ਕੋਈ ਹੋਰ ?

ਇਸ ਤੁਕ ਦੇ ਅਰਥ ਕਰਨ ਤੋਂ ਪਤਾ ਲਗ ਗਿਆ ਕਿ ਆਪ ਵਿਆਕਰਨ ਵਿਦਯਾ ਤੋਂ ਨਿਰੇ ਸੁੰਵੇ ਹੋ! ਦੇਖੋ ਕੈਸਾ ਸਾਫ ਹੈ:—

"ਬਿਨ੍ਹਾਂ ਅਨੰਦ ਬਿਵਾਹ ਕੇ ਭੁਗਤੇ ਪਰ ਕੀ ਜੋਇ।
ਸਣ ਸਿਖਾ ਗੁਰੂ ਕਹਿ ਥਕੇ ਮੇਰਾ ਸਿਖ ਨ ਸੋਇ॥"

ਲੇਖਕ ਜੀ ਦਾ ਸਾਰਾ ਜ਼ੋਰ'ਜੋਇ'ਪਦਉਤੇ ਹੈ ਕਿਇਸ ਦਾ ਅਰਥ "ਇਸਤ੍ਰੀ" ਹੈ ਪਰ ਇਹ ਤਾਂ "ਜੋ" ਅਰਥ ਦਾ ਵਾਚਕ ਹੈ, ਜੋ ਪੇਰਾਈ ਨੂੰ ਬਿਨਾਂ ਵਿਵਾਹ ਅਨੰਦ ਦੇ (ਅਰਥਾਤ ਆਪਣੀ ਇਸਤ੍ਰੀ ਜੋ ਆਨੰਦ ਰੀਤੀ ਅਨੁ-ਸਾਰ ਆਪ ਨਾਲ ਵਿਆਹੀ ਜਾ ਚੁਕੀ ਹੈ ਉਸ ਤੋਂ ਛੁਟ

ਪਰਾਈ (ਪਰ ਇਸਤ੍ਰੀ) ਨੂੰ ਭੋਗੇ ਸੋ ਮੇਰਾ ਸਿੱਖ ਨਹੀਂ! "ਸੋਇ" ਪਦ ਜੋ ਦੂਜੀ ਸਤਰ ਵਿਚਹੈ ਉਹ "ਜੋਇ" ਪਦਦੀ ਆਕਾਂਖਜਾ ਰਖਦਾਹੈ।ਇਸਦੇ ਬਿਨਾਂ ਵਾਕਜਸੰਪੂਰਨ ਨਹੀਂ ਹੋਸਕਦਾ! ਅੰਗ੍ਰੇਜ਼ੀ ਪੜ੍ਹੇ Relative Pronoune ਨੂੰ ਜਾਣਦੇ ਹਨ, ਅਰਉਹ ਇਹ ਭੀ ਸਮਝਦੇ ਹਨ ਕਿ ਉਸਦਾ anticident ਚਾਹੀਦਾ ਹੁੰਦਾ ਹੈ। ਇਸ ਥਾਂ ਤੇ "ਜੋਇ" "ਸੋਇ" ਅਪਨੇ ਵਜਾਕਰਨੀ ਸੰਬੰਧ ਵਿਚ ਵਰਤੇ ਗਏ ਹਨ। ਭਾਈ ਸਾਹਿਬ ਨੂੰ ਜੋਇ ਦੇ ਅਰਥ ਭੰਨਕੇ ਵਿਦੱਵਤਾ ਘੋਲਣੀ ਪਈ ਪਰ ਪਾਜ ਉਘੜ ਗਿਆ। ਲੇਖਕ ਜੀ ਆਪ ਦੇ ਅਗਜਾਨ ਰੂਪ ਅੰਧਾਪਨ ਦੀ ਨਵਿਰਤੀ ਵਾਸਤੇ ਇਸਦਾ ਅਰਥ ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ "ਸੂਰਜਪ੍ਰਕਾਸ਼" ਵਿਚ ਤਦੋਂ ਦਾ ਕਥਨ ਕਰ ਚੁਕੇ ਹੋਏ ਹਨ ਜਦ ਕਿ ਆਪ੍ ਜਨਮ ਲੈਣ ਦੀਆਂ ਤਿਆਰੀਆਂ ਵਿਚ ਭੀ ਪਤਾ ਨਹੀਂ ਹੋਵੇ ਕਿ ਨਾ ਹੋਵੇ! ਭਾਈ ਜੀ ਇਸੇ ਤੁਕਦਾ ਭਾਵ ਆਪਣੀ ਰਚਨਾਂ ਵਿਚ ਲਿਖਦੇ ਹਨ ਕਿ :—

"ਬਿਨਾਂ ਅਨੰਦ ਬਿਵਾਹ ਜੋ ਭੋਗੇ ਪਰ ਕੀ ਨਾਰ" (੧੦ ਗੁਰੂ ਜੀ ਦਾ ਪਰਸੰਗ ਸਿਖਾਂ ਨੂੰ ਉਪਦੇਸ਼) ਰੁਤ ੫ ਕਿਉਂ ਮਹਾਤਮਾਂ ਜੀ! ਦੇਖਿਆ ਜੇ ਆਪਦੀ "ਜੋਇ" ਦਾ ਅਰਥ! ਜੇ ਆਪ ਸਾਧਾਰਨ ਤੇ ਭੀ **ਇਤਿਹਾਸਕ** ਨੋਟ ਲੈਂਦੇ ਤਦ ਆਪਦੀ ਕਲਮ ਜ਼ਰੂਰ ਥਿੜਕਦੀ ਅਜੇਹੇ ਗੋਤੇ ਕਦੇ ਨ ਖਾਂਦੇ! ਪਰਹਾਇ ਸ੍ਵਾਰਥ! ਤੇਰਾ ਸਤ ਜਨਾਸ਼! ਜਿਸ ੨ ਨੂੰ ਤੂੰ ਪੰਜੇ ਲਿਆ ਜਾਂ ਜਿਸ ੨ ਨੇ ਤੇਰੇ (ਸ੍ਵਾਰਥ) ਨਾਲ ਪਜਾਰ ਕੀਤਾ ਤੂੰ ਓਸੇ ਨੂੰ ਹੀ ਅਗਜਾਨ ਅਰ ਕਪਟ ਅੰਧ ਕਰਕੇ ਠੋਕਰਾਂ ਲਾਈਆਂ! ਸੋ ਤੇਰੀ ਕ੍ਰਿਪਾ

ਤੇ (ਕਿਸੇ ਸ੍ਵਾਰਥ ਸਿੱਧੀ ਵਾਸਤੇ) ਹੀ ਏਹ ("ਆਨੰਦ ਬਿਵਾਹ ਪਰ ਵਿਚਾਰ" ਦੇ ਕਰਤਾ) ਸਜੱਨ ਜੀ ਅਰਥ ਕਰਦੇ ਹਨ ਕਿ :—

'ਜੋਇ' ਸ਼ਬਦ ਉਸ ਇਸਤਰੀਕੇ ਵਾਸਤੇ ਹੈ ਕਿ ਜਿਸਕਾ ਬਿਵਾਹ ਹੋ ਚੁਕਾਹੋ। ਕੰਨਜਾਂ ਕੇ ਵਾਸਤੇ 'ਜੋਇ' ਸ਼ਬਦ ਨਹੀਂ ਹੈ ਭਾਵ ਜੋ ਪਰਾਈ ਦੂਸਰੇ ਪੁਰਖਕੀ **ਬਿਧਵਾ** ਇਸਤਰੀ ਹੈ ਉਸਕੋ ਬਿਨਾਂ ਅਨੰਦ ਪੜ੍ਹਾਏ ਨਹੀਂ ਭੋਗਨਾ॥

ਹੁਣ ਪਾਠਕ ਜਨ ਖ੍ਯਾਲ ਕਰਨ ਕਿ ਲਫ਼ਜ਼ "ਵਿਧਵਾ" ਤੁਕ ਵਿਚ ਕਿਤੇ ਨਹੀਂ ਇਸ ਲਈ ਇਸ ਨੂੰ ਇਬਾਰਤ ਵਿਚੋਂ ਕਢ ਦਿਓ। ਇਸੇ ਕਰਕੇ ਅਸਾਂ ਉਨਾਂਦੀ ਇਬਾਰਤ ਵਿਚ "ਵਿਧਵਾ" ਲਫ਼ਜ਼ ਮੋਟਾ ਲਿਖ੍ਯਾ ਹੈ। ਹੁਣ ਜਦ ਲਫ਼ਜ਼ "ਬਿਧਵਾ" ਜੋ ਮੂਲ ਵਿਚ ਨਹੀਂ ਕਢ ਦਿਤਾ ਤਦ ਇਬਾਰਤ ਕੀਹ ਬਣੀ :—

"........ਪਰਾਈ ਅਰਥਾਤ ਦੂਸਰੇ ਪੁਰਸ਼ ਕੀ ਇਸਤਰੀ ਹੈ ਉਸਕੋ ਬਿਨਾਂ ਅਨੰਦਪੜ੍ਹਾਏਨਹੀਂ ਭੋਗਨਾਂ"

ਡਿੱਠਾ ਜੇ ਤਮਾਸ਼ਾ! ਕਿ ਲੇਖਕ ਜੀ ਦੀ ਟੀਕਾ ਨੇ ਕੀਹ ਅਨਰਥ ਮਾਰਿਆ! ਇਸ ਟੀਕਾ ਅਨੁਸਾਰ ਆਪ ਪਰਾਈ ਇਸਤਰੀ ਨਾਲ ਅਨੰਦ ਪੜ੍ਹਾਕੇ ਭੋਗ ਕਰਸਕਦੇ ਹੋ! ਅਰ-ਥਾਤ ਪਰਾਇਸਤ੍ਰੀ ਰਮਨਾ ਅਨੰਦਪੜ੍ਹਕੇ ਜਾਇਜ਼ ਹੋਗਿਆ ਚਾਹੇ ਕਾਨੂਨ ਇਸ ਗੱਲ ਲਈ ਕੈਦ ਕਰੇ, ਪਰ ਮਹਾਰਾਜਾ ਸਾਹਿਬ ਨਾਭਾ ਜੀ ਦੇ ਮੂੰਹ ਲਗਦੇ ਗਜਾਨੀ ਜੀ ਜੋਅਪਨੇ ਲੇਖਦੇ ਉਤਰ ਪਰਦਾਤਾ ਲਈ੧੦੦੦ਅਨਾਮ ਦਾ ਝੂਠਾ ਲਾਰਾ ਰਖਦੇ ਹਨ ਵਿਭਚਾਰ ਨੂੰ ਜਾਯਜ਼ ਕਰਦੇ ਹਨ! ਮਹਾਰਾਜਾਜੀਅਗਰ ਸਚਮੁਚ ਸਚ ਦੇ ਪਜਾਰੇ ਹਨ ਤਦ ਅਪਨੇ ਗਜਾਨੀ ਦੀ ਇਸ ਅਨਰਥ ਭਰੀ ਟੀਕਾ ਪਰ

ਇਸਦਾ ਪਾਜ ਉਘੇੜਨ ਵਾਲੇ ਨੂੰ ਕੇਵਲ ਇਹੋ ਇਨਾਮ ਦੇਣ ਕਿ ਰਜਾਸਤ ਵਿਚ ਗੁਰਮਤ ਦੇ ਪ੍ਰਚਾਰ ਦੀ ਰੋਕ ਨਾ ਕਰਨ ਅਰ ਅਗੇਵਾਸਤੇ ਅਜੇਹੇ ਸ੍ਵਾਮ ਧਰੋਹੀ ਪੁਰਸ਼ਾਂ ਨੂੰ ਝੂਠੇ ਇਸ਼ਤਿਹਾਰਾਂ, ਗੁਰਮਤ ਵਿਰੋਧੀ ਲੇਖਾਂ, ਅਰ ਕਪਟਭਰੇ ਚਾਲਿਆਂ ਨਾਲ ਅਪਨਾਂ ਬਜ਼ੁਰਗ ਨਾਮ ਜੋੜਨ ਦੀ ਕਰੜੀ ਰੁਕਾਵਟ ਕਰ ਦੇਵਨ !

ਉਸ ਕਲਮ ਲਈ ਸ਼ਰਮ ਹੈ ਜੋ ਪਰਾਈ ਇਸਤ੍ਰੀ ਦਾ ਭੋਗਨਾ ਕਿਸੇ ਹੀ ਤਰੀਕੇ ਨਾਲ ਵਿਹਤ ਕਰੇ! ਤੁਕਤਾਂ ਕਹਿੰਦੀ ਹੈ ਕਿ "ਆਨੰਦ ਬਿਵਾਹ ਬਿਨਾਂ ਜੋ ਪਰਾਈ ਨੂੰ ਭੋਗੇ ਅਰਥਾਤ ਜੋ ਪੁਰਸ਼ ਵਿਆਹਤਾ ਇਸਤ੍ਰੀ ਤੋਂ ਛੁਟ ਕਿਸੇ ਨਾਲ ਜਿਸਨੂੰ ਉਹ ਅਪਣੀ ਕਹਿਨ ਦਾ ਜਾਇਜ਼ ਤਰੀਕੇ ਨਾਲ ਹੱਕਦਾਰ ਨਹੀਂ ਬਨਾਯਾ ਗਿਆ ਭੋਗੇਗਾ ਸੋ ਸਿਖ ਨਹੀਂ" ! ਇਸ ਪਰ ਗੁਰੂ ਸਾਹਿਬ ਜੀ ਦੇ ਹੋਰ ਭੀ ਅਨੇਕ ਪ੍ਰਮਾਨ ਹਨ:-

ਯਥਾ:-'ਪਰ ਨਾਰੀ ਕੀ ਸੇਜ ਛੁਰੀ ਪੈਨੀ ਕਰ ਜਾਨੋ।
'ਪਰ ਨਾਰੀ ਕੇ ਭਜੇ ਕਾਲ ਬਿਆਪਿਓ ਤਨਮਾਨੋ'
'ਪਰ ਨਾਰੀ ਕੀ ਸੇਜ ਭੂਲ ਸਪਨੇ ਹੂੰ ਨ ਜੈਯਹੁ'
'ਪਰ ਤ੍ਰਿਯਾ ਰਾਵਣਿ ਜਾਹਿ ਸੇਈ ਤਾਲਾਜੀਅਹਿ'
'ਪਰ ਨਾਰੀ ਦੇ ਨੇੜ ਨ ਜਾਵੈ' ਆਦਿਕ !

ਪਰ ਪਖ੍ਯਪਾਤ ਦੇ ਹਨੇਰੇ ਨੇ ਲੇਖਕ ਨੂੰ ਅੰਧਕਾਰ ਵਿੱਚ ਸਿਟ ਦਿੱਤਾ ਹੈ ਆਪ ਇਸ ਤੁਕਵਿਚ'ਜੋਇ'ਲਫ਼ਜ਼ ਨੂੰ ਇਸਤ੍ਰੀ ਕਹਿਕੇ "ਪਰਾਈ ਇਸਤ੍ਰੀ" ਕਹਿੰਦੇ ਹੋਏ 'ਬਿਧਵਾ' ਪਲਿਓਂ ਪਾਉਂਦੇ ਹਨ। ਜੋ ਨਾਂ ਮੂਲ ਵਿਚ ਹੈ, ਨਾਂ ਮੂਲ ਦੀ ਧੁਨੀ ਵਿਚ ! ਨਾਂ ਬਜੰਜਨਾਂ ਵਿਚ ਹੈ ਨਾਂ ਲਛਣਾਂ ਵਿਚ | ਅਤੇ ਨਾ ਹੀ ਅਧਜਾਹਾਰ ਨਾਲ ਅ:

ਸਕਦੀ ਹੈ। ਇਹ ਸਮਝਕੇ ਕਿ ਪੜ੍ਹਨ ਵਾਲੇ ਮੇਰੇ ਜਿਹੇ ਹੀ ਪੰਡਤ ਹਨ ਬਦੋਬਦੀ ਲਫ਼ਜ਼ 'ਬਿਧਵਾ' ਘਸੇੜ ਦਿਤਾ ਹੈ ਪਰ ਉਥੇ ਸਗੋਂ ਅਨਰਥ ਹੋਗਿਆ! ਤੇ ਵਿਭਚਾਰ ਜਾਰੀ ਹੋ ਗਿਆ! ਪਰ ਝੂਠਆਪਣੇ ਅੰਦਰ ਨੂੰਭੀਖਾਂਦਾਹੈ "ਬੁਰਾ ਕਰੇ ਸੋ ਕੇਹਾ ਸਿਝੈ। ਆਪਣੈ ਰੋਹ ਆਪ ਹੀਦਝੈ"। ਜ਼ਮੀਰ ( ਆਤਮਕ ਧੁਨੀ-ਅੰਤ੍ਰੀਵ ਆਵਾਜ਼ ) ਨੇ ਭਾਈ ਜੀ ਦੇ ਦਿਲ ਨੂੰ ਖਾਧਾ ਕਿ ਅਰਥ ਗਲਤ ਹੈ! ਤਦ ਦੋ ਅਰਥ ਹੋਰ ਕਰਦੇ ਹਨ! "ਜਿਸ ਬਿਵਾਹ ਮੇਂ ਆਨੰਦ ਅਰਥਾਤ ਰਸ ਬਨਾ ਰਹੇ ਵੋਹ ਆਨੰਦ ਬਿਵਾਹ ਹੈ, ਤੀਸਰੇ ਯੇਹ ਹੈ ਕਿ ਜਿਸ ਬਿਵਾਹ ਮੇਂ ਲੜਕੇ ਲੜਕੀ ਕਾ ਆਪਸ ਮੇਂ ਅਨੰਦ ਔਰ ਰਸ ਬਨਾ ਰਹੇ ਵੁਹ ਅਨੰਦ ਬਿਵਾਹ ਹੈ। ਅਗਰ ਇਸਤ੍ਰੀ ਕੀ ਪਤੀ ਮੇ ਪ੍ਰੀਤੀ ਨਹੀਂ ਹੈ ਤੋ ਭੀ ਪਰ ਕੀ ਜੋਇ (ਪਰ ਇਸਤ੍ਰੀ) ਹੈ"।

ਲਓ ਨਾਭਾ ਪਤੀ ਦੇ ਗਜਾਨੀ ਦੀ ਹੋਰ ਅਕਲ ਦੇਖੋ! ਜਿਸ ਇਸਤੀ ਦੀ ਪਤੀ ਨਾਲ ਪ੍ਰੀਤੀ ਨਹੀਂ ਉਹ ਪਰ ਇਸਤ੍ਰੀ ਹੈ। ਅਛਾ ਬਹਸ ਦੀ ਖਾਤਰ ਮੰਨ ਲਵੋ! ਹੁਣ ਪਾਪਤਾਂ ਇਸਤ੍ਰੀਨੇ ਕੀਤਾ ਜੋ ਪਤੀਦੀਨਾ ਬਣੀ ਸਜ਼ਾ ਇਸਤ੍ਰੀ ਨੂੰ ਮਿਲੇ ਪਰ ਅਗਲੀ ਤੁਕ ਵਿਚ ਸਜ਼ਾ ਪੁਰਸ਼ ਲਈ ਹੈ ਜੋਆਪਣੇਪ੍ਰਣ ਦਾਬੱਧਾ ਉਸਨੂੰ ਪਿਆਰ ਕਰਦਾਹੈ "ਸੁਣ ਸਿਖਾ ਗੁਰ ਕਹਿ ਥਕੇ ਮੇਰਾ ਸਿਖ ਨ ਸੋਇ" ਐਸੀ ਇਸਤ੍ਰੀ ਨੂੰ ਪਿਆਰ ਕਰਨ ਵਾਲਾ ਯਾ ਭੋਗਣ ਵਾਲਾ ਸਿਖ ਗੁਰੂ ਕੀ ਸਿਖੀ ਤੋਂ ਧਕਿਆ ਗਿਆ! ਜਿਸਨੇ ਵਿਵਾਹ ਸਮੇਂ ਦਾ ਇਕਰਾਰ ਪੂਰਾ ਕੀਤਾ, ਧਰਮ ਤੇ ਕਾਇਮ ਰਿਹਾ ਉਸਨੂੰ ਸਜ਼ਾ ਮਿਲੀਕਿ ਸਿਖੀ ਤੋਂਖਾਰਜ ਅਰ ਓਹ ਇਸਤ੍ਰੀ ਕਿ ਜਿਸ ਨੇ ਪਿਆਰ ਨਹੀਂ ਕੀਤਾ ਜੋ

ਆਪਣੇ ਧਰਮ ਤੋਂ ਪਤਿਤ ਹੋਗਈ, ਜਿਸਦੀ ਬਾਬਤ ਗੁਰੂ ਜੀ ਦਸਦੇ ਹਨ ਕਿ:–

"ਖਸਮ ਵਿਸਾਰਹਿ ਤੇ ਕਮਜਾਤਿ"
"ਭਰਤਾ ਕਹੈ ਸੁ ਮਾਨੀਐ
ਇਹ ਸੀਗਾਰ ਬਣਾਇਰੀ"।

ਜਿਸਦੇ ਇਕਰਾਰ ਹਨ ਕਿ:–

"ਉਸਤਤ ਨਿੰਦਾ ਨਾਨਕ ਜੀਮੈ ਹਭੁ ਵੰਞਾਈ
ਛੋੜਿਆ ਹਭੁ ਕਿਛੁ ਤਿਆਗੀ।
ਸਭੇ ਸਾਕ ਕੂੜਾਵੇ ਡਿਠੇ ਤਉ ਪਲੇ ਤੈਡੇ ਲਾਗੀ"
"ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ"

ਉਸਨੂੰ ਕੋਈ ਡੰਨ ਨਹੀਂ ਮਿਲਦਾ। ਕਿਆ ਇਨਸਾਫ ਹੈ ਇਸੇ ਮੰਤਕ ਪਰ ਕਲਮ ਫੜ ਲਈ ਜੇ? ਫੇਰਤਮਾਸ਼ਾ ਦੇਖੋ! ਪਤੀ ਨਾਲ ਪਜਾਰ ਨਾ ਕਰਕੇ ਉਹ 'ਪਰ ਕੀ' ਕਿਸ ਤਰਾਂ ਹੋਗਈ? ਜਦ ਤਕ ਪਤੀ ਨੂੰ ਤਯਾਗਕੇ ਪਰ ਪੁਰਖ ਨਾਲ ਰੱਤੀ ਨਾ ਕਰੇ ਉਹਪਰ ਇਸਤ੍ਰੀ ਕਯਾ ਵਿਭਚਾਰਨ ਭੀ ਨਹੀਂ ਕਹਾ ਸਕਦੀ।

ਰਾਜਪੂਤਾਨੇ ਵਿਚਇਕਪ੍ਰਸਿੱਧ ਰਾਣੀਹੋਈ ਹੈ, ਜਿਸਦੇ ਗੀਤ ਤੇ ਭਜਨ ਅੱਜ ਤਕ ਗਾਵੇਂ ਜਾਂਦੇ ਹਨ, ਓਹ ਪਤੀ ਨਾਲ ਰੰਜ ਹੋਜਾਣਕਰਕੇ ਏਕਾਂਤ ਵਾਸਣ ਹੋਗਈ। ਉਮਰ ਭਰ ਪ੍ਰਤਖ ਦਾ ਦਰਸ਼ਨ ਨਹੀਂ ਕੀਤਾ। ਰਾਜਿਮਰੇਤੇ ਉਸਦੇ ਨਾਲ ਸਤੀ ਹੋਈ। ਕਿਆ ਇਹ ਇਸਤ੍ਰੀ ਪਰਾਈ ਇਸਤੀ ਸੀ? ਰਾਜਪੂਤਾਂ ਜੇਸੀ ਅਨਖ ਭਰੀ ਕੌਮ ਵਿਚ ਇਸਨੂੰਕੋਈ ਪਰਾਈ ਇਸਤਰੀ ਨਹੀਂ ਕਹਿੰਦਾ, ਬਲਕਿ ਪਵਿਤ੍ਰਜੀਵਨ ਅਰ ਸਤੀ ਖਯਾਲ ਕਰਦੇ ਹਨ। ਬੇਸ਼ਕ ਪਤੀ ਨਾਲ ਰੰਜ ਬੁਰੀ ਬਾਤ ਸੀ, ਪਰ ਇਸ ਨਾਲ "ਪਰਕੀ ਜੋਇ"

ਕਿਸਤਰਾਂ ਬਨ ਗਈ ਜਦ ਤਕ ਕਿ ਦੂਸਰੇ ਪੁਰਖ ਨਾਲ ਕੋਈ ਸੰਬੰਧ ਨਹੀਂ ਹੈ।ਕਿਆ ਐਸੀਆਂ ਭੱਦੀਆਂਦਲੀਲਾਂ ਵਾਲੀ ਕਿਤਾਬ ਪਰ ਮਹਾਰਾਜ ਨਾਭਾ ਜੀਦਾ ਨਾਮ ਲਗਾਕੇ ਉਨਾਂਨੂੰ ਅਵਿੱਦ ਲੋਕਾਂਦੇ ਸਨਮੁਖ ਪ੍ਰਸਤ ਮਾਨਤਕਰਨਾਯੋਗ ਹੈ? ਅਰ ਐਸੇ ਟੁਕੜਗਦਾਈਆਂ ਨੂੰ ਦਾਦ ਦੇਣੀ ਸੱਤਜ ਗ੍ਰਾਹੀ ਮਹਾਰਾਜਾ ਸਾਹਿਬ ਜੀ ਵਾਸਤੇ ਅਯੋਗ ਨਹੀਂ?

ਅਗੇ ਆਪ ਕਹਿੰਦੇ ਹਨਕਿ "ਜੇ ਅਨਦ ਮਤਲਬ ਹੁੰਦਾ ਤਦ ਨਾਲ ਬਿਵਾਹ ਲਫਜ਼ ਨਾਂ ਹੁੰਦਾ" ਉੱਤਰ ਇਹ ਹੈ ਕਿ ਬਿਵਾਹ ਲਫਜ਼ ਇਸਵਾਸਤੇ ਆਇਆ ਹੈ ਕਿਸਿਖ ਲਈ ਅਸਿਖ ਰੀਤੀ ਦਾ ਬਿਵਾਹ ਜਾਯਜ਼ ਨਹੀਂ ਹੈ। ਸਿਖ ਵਾਸਤੇ ਬਿਵਾਹ ਅਨੰਦ ਵਾਲਾ ਜਾਯਜ਼ ਹੈ ਗੁਰੂ ਜੀ ਦਾ ਕਥਨ ਹੈ ਕਿ "ਮੇਰਾ ਸਿਖ ਉਹ ਨਹੀਂਹੈ ਜੋ ਅਨੰਦਵਾਲੇ ਬਿਵਾਹ ਕੀਤੇ ਬਿਨਾਂ ਕਿਸੇ ਇਸਤਰੀਨੂੰ ਆਪਣੀਬਨਾਂਦਾਂ ਹੈ" ਅਪਨੇ ਸਿਖ ਦੀ ਅਨੰਨਜਤਾ ਪਰਗਟ ਕਰਨ ਲਈ ਅਪਨੀ ਚਲਾਈ ਅਨੰਦ ਦੀ ਬਿਵਾਹ ਰੀਤੀ ਲਈ ਵਾਕ ਕਿਹਾ ਹੈ। ਜੇ ਗੁਰੂ ਸਾਹਿਬ ਜੀ ਕਿਸੇ ਹੋਰ ਮਤ ਵਾਲੇ ਦਾ ਜ਼ਿਕਰ ਕਰਦੇ ਤਦ ਕੇਵਲ ਬਿਵਾਹ ਆਖਦੇ "ਆਨੰਦ" ਪਦ ਨਾ ਲਾਉਂਦੇ।ਏਹਤਾਂਅਪਨੇ ਸਿਖ ਨੂੰ ਅਪਨਾ ਜਾਨਣ ਕਰਕੇ ਸਿਖ ਵਿਚ ਗੁਰੂ ਨਾਲ ਅਪਨੱਤ ਭਾਵਨਾ ਦੀ ਕਾਇਮੀ ਵਾਸਤੇਕਿਹਾਹੈਕਿ "ਮੇਰੀਚਲਾਈ ਬਿਵਾਹਰੀਤੀ ਜੋ ਆਨੰਦਦੀ ਮ੍ਰਿਯਾਦਾ ਵਾਲੀਹੈ ਸਿਖ ਲਈਵਿਹਿਤਹੈ" ਜਿਸਤਰਾਂ ਕਿਹਾਜਾਵੇ ਵੈਦਕ ਵਿਵਾਹ, ਪੌਰਾਣਕਵਿਵਾਹ ਇਸੀਤਰਾਂ ਹੈ ਅਨੰਦ ਵਿਵਾਹ। ਆਨੰਦ ਦਾ ਆਨੰਦਕ ਵਯਾਕਰਨ ਅਨੁਸਾਰ ਹੀ ਨਹੀਂ ਬਣ ਸਕਦਾ। ਜਿਸਤਰਾਂ ਆਨੰਦ ਜਦ ਇਸਤਰਾਂ ਦਾ ਸੰਬੰਧ ਵਾਚਕ ਵਸ਼ੇਸ਼ਣ

ਬਣਦਾ ਹੈ ਤਦ ਰੂਪ ਨਹੀਂ ਵਟਾਉਂਦਾ ਜੈਸੇ "ਆਨੰਦ ਭਵਨ" "ਆਨੰਦ ਕੰਦ" "ਆਨੰਦ ਰੂਪ" ਆਦਿ ਇਸੇ ਤਰਾਂ 'ਆਨੰਦ' ਪਦ ਇਥੇ ਵਰਤਿਆ ਹੈ। ਗੁਰਮਤ ਮ੍ਰਯਾਦਾ ਵਾਸਤੇ "ਆਨੰਦ" ਲਫ਼ਜ਼ ਵਿਵਾਹ ਦੇ ਪਹਿਲੇ ਲਗਣਾਂ ਜਰੂਰੀ ਹੈ ਕਿ ਵੈਦਕ, ਪੌਰਾਣਕ, ਮੁਸਲਮਾਨੀ, ਕ੍ਰਿਸਟਾਨ ਆਦਿ ਵਿਵਾਹ ਤੋਂ ਭਿੰਨ ਕਰੇ ! ਵਿਵਾਹ ਲਫ਼ਜ਼ ਆਮ ਹੈ। 'ਹਰਮਤ ਦੀ ਮ੍ਰਿਯਦਾ ਨੂੰ ਵਿਵਾਹ ਕਹਿ ਸਕਦੇ ਹਾਂ" ਪਰ ਗੁਰਮਤ ਦੇ ਵਿਵਾਹ ਨੂੰ "ਆਨੰਦ ਵਿਵਾਹ" ਕਹਿੰਦੇ ਹਾਂ ! ਅਰ ਆਪ ਜੈਸੇ ਮਹਾਤਮਾਂ ਭੀ ਇਸੇ ਤਰਾਂ ਇਸ ਨਾਮ ਦੀ ਮਾਨਤਾ ਕਰ ਚੁਕੇ ਹੋਏ ਹਨ ਦੇਖੋ "ਚਾਰ ਭਾਗ ਗਰੰਥ" ਸਫ਼ਾ ੯੯੦ ਤੇ ੧੪੧੭ ॥

ਆਪ ਅਗੇ ਕਹਿੰਦੇ ਹਨ "ਅਗਰ ਅਨੰਦ ਪੜ੍ਹਾਨੇ ਕੀ ਆਗਿਆ ਹੋਤੀ ਤਉ ਵਿਵਾਹ ਕਾ ਲਫ਼ਜ਼ ਸਾਥ ਨਾ ਹੋਤਾ" ਮਿਤ੍ਰ ਜੀ ! ਇਹ ਤੁਕਾਂ ਲਿਖਣ ਵਾਲਾ ਆਪ ਜੈਸਾ ਸ੍ਵੈ ਕਾਰਜ ਸਾਧਕ ਨਹੀਂ ਸੀ ! ਪਰ ਜ਼ਮਾਨੇ ਦੀ ਨਾੜ ਪੰਛਾਨਣ ਵਾਲਾ ਸੀ ਉਹ ਜਾਣਦਾ ਸੀ ਕਿ ਕਈ ਵਿਭਚਾਰੀ ਹੋ ਪੈਣਗੇ ਜੋ ਆਨੰਦ ਦਾ ਪਾਠ ਕਰਕੇ ਵਿਭਚਾਰ ਕਰਕੇ ਕਹਿਣਗੇ ਕਿ 'ਹਿੰਦੂ ਧਰਮ ਸ਼ਾਸਤ੍ਰਾਂ ਦੇ ਮੰਨੇ ਗੰਧਰਵ ਵਿਵਾਹ ਦੀ ਤਰਾਂ ਜਾਂ ਮੁਸਲਮਾਨਾਂ ਦੇ "ਮਤਾਅ" ਦੀ ਤਰਾਂ ਸਾਡੇ ਵਿਚ ਭੀ ਇਹ ਰਸਮ ਜਾਰੀ ਹੈ" ਅਰ ਗੁਰਸਿਖੀ ਵਿਚ ਡਿੰਭੀ ਲੋਕ ਅਪਵਿੱਤ੍ਰਤਾ ਫੈਲਾ ਦੇਣਗੇ' ਇਸ ਵਾਸਤੇ ਬਿਵਾਹ ਨਾਲ ਲਿਖਿਆ। ਵਿਵਾਹ ਲਫਜ਼ ਸੁਣਦੇ ਹੀ ਇਸਤ੍ਰੀ ਪੁਰਖ ਦੇ ਲੁਕਵੇਂ ਤਅੱਲਕ ਪਾਪ ਮਈ ਸੰਬੰਧ ਦਾ ਖਯਾਲ ਵਿਚੋਂ ਵਿਧਵੰਸ ਹੋਕੇ ਇਕ ਪ੍ਰਮਾਣੀਕ ਸ਼ੈ ਤੇ ਪਵਿਤ੍ਰ ਸੰਬੰਧ ਦਾ ਗਯਾਨ

ਹੁੰਦਾ ਹੈ, ਇਸ ਜਰੂਰਤ ਵਾਸਤੇ ਆਨੰਦ ਦੇ ਨਾਲ ਵਿਵਾਹ ਆਖਿਆ ਹੈ। ਲੇਖਕ ਜ਼ਮਾਨੇ ਦਾ ਜਾਣੂ ਸੀ ਵੈਦਕ ਰੀਤਾਂ ਦੇ ਕਾਇਮ ਕਰਨ ਵਾਲਿਆਂ ਦੀ ਤਰਾਂ ਜੋ ਆਪ ਤਾਂ ਗ੍ਰਹਸਤ ਧਰਮ ਤੋਂ ਕੋਹਾਂ ਦੂਰ ਨਸਦੇ ਤੇ ਜੰਗਲਾਂ ਵਿਚ ਵੱਸਦੇ ਸਨ ਤੇ ਨਿਯਮ ਗ੍ਰਹਸਤੀਆਂ ਦੇ ਬਣਾਂਦੇ ਸਨ ਜੋ ਕਦੇ ਭੀ ਯੋਗ ਨਹੀਂ ਹੋ ਸਕਦੇ ਜੈਸਾ ਕਿ "ਕੁਝ ਬਰਸ ਬੀਤਿ ਹਨ ਤਦ ਇਕ ਪੰਡਤ ਜੀ ਇਕ ਵਿਦਆਰਥੀ ਦੀ ਸੰਥਾ ਕਰਵਾ ਰਹੇ ਸਨ ਪੜ੍ਹਾਈ ਵਿਚ "ਉਸ਼ਟਰ" ਲਫ਼ਜ਼ ਆਇਆ ਪੰਡਤ ਜੀ ਨੇ ਇਸਦਾ ਅਰਥ ਕੀਤਾ ਕਿ 'ਉਸ਼ਟਰੋਃ ਪੰਛੀ ਵਿਸ਼ੇਸ਼ਃ' ਅਰਥਾਤ 'ਊਠ' ਇਕ ਖਾਸ ਤਰਾਂ ਦਾ ਪੰਛੀ ਹੁੰਦਾ ਹੈ, ਪਾਸ ਇਕ ਪੰਜਾਬ ਵਾਸੀ ਸੱਜਣ ਬੈਠੇ ਸਨ ਸੋ ਹੱਸ ਪਏ ਉਨਾਂ ਦੀ ਹੰਸੀ ਦੇਖਕੇ ਪੰਡਤ ਜੀ ਤੇ ਵਿਦਜਾਰਥੀ ਦੋਨੋਂ ਹੀ ਠਠੰਬਰ ਗਏ ਤੇ ਹਾਸੇ ਦਾ ਕਾਰਨ ਪੁਛਿਆ ਤਦ ਉਨਾਂ ਨੇ ਦਸਿਆ ਕਿ ਊਠ ਕੋਈ ਪੰਛੀ ਨਹੀਂ ਹੁੰਦਾ 'ਹਾਥੀ' ਤੋਂ ਥੋੜਾ ਛੋਟਾ ਇਕ ਪਰਸਿੱਧ ਚਾਰ ਪਾਇਆ ਪਸ਼ੂ ਹੁੰਦਾ ਹੈ, ਸੋ ਉਕਤ ਉਪਦੇਸ਼ ਦਾਤਾ (ਗੁਰੂ) ਜੀ ਸਮੇਂ ਦੇ ਜਾਣੂ ਹੋਣ ਦੇ ਸਿਵਾਇ ਉਸ ਸਮੇਂ ਦੀ ਰਾਜ ਕਰਨ ਵਾਲੀ ਕੌਮ ਦੀਆਂ ਗਲਤੀਆਂ ਦੇ ਭੀ ਪੂਰੇ ਜਾਣੂ ਸਨ ਕਿ ਉਨਾਂਦੀ ਪਵਿਤ੍ਰਤਾ ਵਿਚ 'ਮਤਾਅ' ਤੇ 'ਲਫੇ ਹਰੀਰ' ਕਿਸਤਰਾਂ ਆ ਘੁਸੇ ਹਨ! ਐਸੀ ਖੌਫਨਾਕ ਹਾਲਤ ਤੋਂ ਰਖਯਾ ਕਰਨੇ ਲਈ ਸੱਜਣੋ ਜੀ! ਇਹ ਬਾਤ ਕੀਤੀ ਗਈ ਅਰਥਾਤ ਆਨੰਦ ਦੇ ਨਾਲ ਵਿਵਾਹ ਸ਼ਬਦ ਕਥਨ ਕੀਤਾ ਗਿਆ॥

ਅਗੇ ਫੇਰ ਓਹੋ ਹੀ ਰੀਂ ਰੀਂ ਹੈ ਕਿ "ਦਸਮੇਂ ਗੁਰੂ ਜੀ ਕਿਉਂ ਨਾ ਅਪਨਾ ਅਨੰਦ ਪੜ੍ਹਾਤੇ" ਭਲਾ ਦਸੋ ਖਾਂ

ਅਨੰਦ ਜੇ 'ਰੰਡੀ' ਵਾਸਤੇ ਹੈ ਤਾਂ 'ਰੰਡਵੇ' ਵਾਸਤੇ ਕੀਹ ਮਿਰਯਾਦਾ ਹੈ ? ਜੇ ਗੁਰੂ ਜੀ ਨੇ ਵਿਧਵਾ ਵਾਸਤੇ ਆਨੰਦ ਰਚਿਆ ਤਦ 'ਰੰਡਵੇ' ਵਾਸਤੇ ਕੋਈ ਹੋਰ ਮੰਗਲ ਰਚਨਾ ਸੀ। ਫੇਰ ਜੀਊਂਦੀ ਇਸਤ੍ਰੀ ਤੇ ਦੂਸਰਾ ਵਿਵਾਹ ਕਰਨਾ ਜਾਇਜ਼ ਹੈ ਕਿ ਨਹੀਂ? ਜੇ ਹੈ ਤਾਂ ਉਸ ਵਾਸਤੇ ਵਖਰੀ ਮਿਰਯਾਦਾ ਚਾਹੀਦੀ ਹੈ। ਉਹ ਕਿਹੜੀ ਹੈ ?

ਇਸਤੋਂ ਅਗੇ ਫੇਰ ਉਹ 'ਪੀਸੇ ਦਾ ਪੀਸਣਾ' ਹੈ ਕਿ ਜਿਸਦਾ ਖੰਡਨ ਅਸੀ ਅੰਕ ੧ ਵਿਚ ਕਰ ਆਏ ਹਾਂ। ਅੱਗੇ ਚਲਕੇ ਲੇਖਕ ਜੀ ਅਪਨੇਸੁਭਾਵਅਨੁਸਾਰ ਵਿਵਾਹ ਦਾ ਵਿਸ਼ਾ ਛਡਕੇ ਹੋਰ ਵਾਹਣੀਤਿ ਭੜਕਕੇ ਜਾਬੈਠਦੇਹਨ। ਆਪ ਕੀਹ ਉਚਾਰਦੇ ਹਨ:–"ਦੇਖੋ ਗੁਰੂ ਸਾਹਿਬ ਇਸੀ ਆਨੰਦ ਜੀ ਮੇਂ ਕਿਆ ਪਦਵੀ ਦੇਤੇ ਹੈਂ 'ਵੇਦਾਂ ਵਿਚ ਨਾਮ ਉੱਤਮ ਹੈ ਸੋ ਸੁਣੇ ਨਾਹੀ ਫਿਰੈ ਜਿਉ ਬੇਤਾਲਿਆ' ਤਥਾ:–'ਵੇਦ ਕਹਾ ਸਿਖਨ ਸਮਝਾਊ' ਭਾਵ ਯਹ ਕਿ ਵੇਦਕੇਰਸਤੇ ਸੇ ਹੀ ਮੈਂ ਅਪਨੇਸਿਖੋਂਕੋਸਮਝਾਊਂਗਾ।ਅਗਰ ਗੁਰੂ ਸਾਹਿਬ ਵੇਦ ਕੇ ਵਿਰੋਧੀ ਹੋਤੇ ਤੋ ਯੇਹ ਫੁਰਮਾਤੇ ਕਿ ਗਰੰਥ ਸਾਹਿਬ ਕੇ ਰਸਤੇ ਸਿਖੋਂ ਕੋ ਸਮਝਾਊਂਗਾ।"

ਇਸ ਸਾਰੇ ਲੇਖ ਦਾ ਇਥੇ ਉੱਤਰ ਦੇਣਾ ਫਜ਼ੂਲ ਹੈ ਕਿਉਂਕਿ ਪਰਸੰਗ ਨਾਲ ਸੰਬੰਧ ਨਹੀਂ ਹੈ, ਇਸ ਸੰਬੰਧੀ ਉਤ੍ਰ "ਮਨਮਤ ਪਰਹਾਰ ਨੰ: ੪' ਜਾਂ 'ਵਿਦ ਪਰਬੋਧ' ਵਿਚ ਪੂਰਨ ਆ ਚੁਕਾ ਹੈ। ਜੇ ਇਥੇ ਦੇਣਾ ਹੀ ਹੋਵੇ ਤਦ ਪਹਲੇ ਤਾਂ ਤੁਕ ਗਲਤ ਹੈ, ਤੇ ਫੇਰ ਵੇਦ ਭਗਤ ਨਹੀਂ ੨ ਵੇਦਾਂ ਦੇ ਆਸਿਰਾ ਰੂਪ ਮਹਾਤਮਾਂ ਦੇ ਬਚਨ ਹਨ ਕਿ:–

"ਨਵੇਦੇ ਵੇਦਇਤਜਾਹੁਰਵੇ ਹੋਵੇ ਯੋਨਵਿਦਜਤੇ
"ਪਰਾਤਮਾਵਿੱਦਜਤੇ ਯੇਨਸ ਵੇਦੋ ਵੇਦ ਉਚਜਤੇ'।੧੩੭॥

ਅਰਥ—ਪੰਡਿਤ ਗਿਯਾਨ ਵਾਨ) ਪੁਰਸ਼ ਵੇਦ (ਖਾਸ ਪੁਸਤਕ) ਨੂੰ ਵੇਦ ਨਹੀਂ ਆਖਦੇ ਔਰ ਵੇਦ (ਪੁਸਤਕ) ਵੇਦ(ਗਿਯਾਨ)ਹੈ ਭੀ ਨਹੀਂ,ਕਿੰਤੂ ਪਰਮਾਤਮਾਂ (ਵਾਹਿਗੁਰੂ ਅਕਾਲ ਪੁਰਖ) ਜਿਸਤੋਂ ਜਾਣਿਆਂ ਜਾਵੇ ਉਹੋ ਹੀ ਗਜਾਨੀਆਂ ਨੇ ਵੇਦ ਕਿਹਾ ਹੈ, (ਵੇਖੋ ਸ਼ਿਵਸੰ-ਹਿਤਾ (ਸ਼ਿਵਸੂਰੋਦਜ) ੧ ਅਧਯਾ ਸਲੋਕ ੧੩੭) ਏਸਤੋਂ ਸਿਵਾਇ ਆਨੰਦ ਬਾਣੀ ਵਿਚ ਹੀ ਆਪਦੀ ਪੇਸ਼ ਕੀਤੀ ਤੁਕ ਦਾ ਉਤਰ ਮੌਜੂਦ ਹੈ "ਸਿਮਰਤ ਸਾਸਤਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ"

"ਸਤਿਗਰ ਬਿਨਾਂ ਹੋਰ ਕਚੀ ਹੈ ਬਾਣੀ।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ।
ਚਿਤੁਜਿਨਕਾਹਿਰਿਲਇਆਮਾਇਆਬੋਲਨਿਪਏਰਵਾਂਣੀ
ਕਹੈ ਨਾਨਕ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ'॥ ੨੪।
'ਆਵਹੁ ਸਿਖ ਸਤਿਗੁਰੂ ਕੇਪਿਆਰਿਹੋਗਾਵਹੁ ਸਚੀਬਾਣੀ।

ਆਪਦੀ ਪੇਸ਼ ਕੀਤੀ ਤੁਕ "ਵੇਦ' (ਪੁਸਤਕ) ਵਾਸਤੇ ਮੰਨਦੇ ਹੋਇਆਂ ਭੀ ਇਹ ਵਿਚਾਰ ਹੈ ਕਿ ਗੁਰੂ ਸਾਹਿਬ ਜੀ ਨੇ 'ਵੇਦ' ਸ੍ਰੋਤਿਆਂ ਨੂੰ ਉਪਦੇਸ਼ਿਆ ਹੈ ਕੇ ਹੇ ਵੇਦ ਸੁਣਨ ਵਾਲੇ ਤੂੰ ਪਗਲਾ ਹੋਇਆ੨ ਕਰਮਕਾਂਡ ਤੇ ਵੇਦ ਰੀਤਾਂ ਵਿਚ ਗਾਰਤ ਹੋ ਰਿਹਾ ਹੈਂ ਇਸ ਵਿਚੋਂ ਸਫਲ ਹੋਣਦੇ ਸਾਧਨ ਵਿਚਾਰ: ਜੈਸੇ ਕਿ ਗੁਰੂ ਸਾਹਿਬ ਜੀ ਨੇ ਸੰਪੂਰਨ ਮਤ ਮਤਾਂਤ੍ਰਾਂ ਦੇ ਪ੍ਰਾਣੀਆਂ ਨੂੰ ਉੱਤਮ ਉਪਦੇਸ਼ਟਾ ਦੀ ਤਰਾਂ ਉਨ੍ਹਾਂ ੨ ਦੇ ਕਰਤਬਾਂ ਨੂੰ ਹੀ ਦ੍ਰਿਸ਼ਟੀ ਗੋਚਰ ਰਖਕੇ ਸਤਿਨਾਮ ਦਾ ਉਪਦੇਸ਼ ਕੀਤਾ ਹੈ

ਜੈਸਾ ਕਿ ਮੁਸਲਮਾਨਾਂ ਨੂੰ:-

"ਪੰਜ ਨਿਵਾਜਾ ਵਖਤ ਪੰਜ ਪੰਜਾ ਪੰਜੇ ਨਾਉ।
ਪਹਿਲਾ ਸਚ ਹਲਾਲ ਦੁਇ ਤੀਜਾ ਖੈਰ ਖੁਦਾਇ।
ਚਉਥੀ ਨੀਅਤਿ ਰਾਸਿ ਮਨ ਪੰਜਵੀ ਸਿਫਤਿ ਸਨਾਇ।
ਕਰਣੀ ਕਲਮਾ ਆਖਿਕੈ ਤਾ ਮੁਸਲਮਾਣ ਸਦਾਇ।
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ"।। ਮਹਲਾ ੧ ॥

ਪੁਨਾ:-"ਮਿਹਰਮਸੀਤਸਿਦਕਮੁਸਲਾ ਹੱਕਹਲਾਲਕੁਰਾਣ।
ਸ਼ਰਮ ਸੁੰਨਤਿ ਸੀਲ ਰੋਜਾ ਹੋਹੁ ਮੁਸਲਮਾਣੁ।
ਕਰਣੀ ਕਾਬਾ ਸਚੁ ਪੀਰ ਕਲਮਾ ਕਰਮ ਨਿਵਾਜ।
ਤਸਬੀ ਸਾਂਤਿ ਸੁਭਾਵਸੀ ਨਾਨਕ ਰਖੈ ਲਾਜ"।
(ਸਲੋਕ ਮਾਝ ਮ: ੧)

ਸੋ ਸੱਜਣ ਜੀ! ਇਸਦਾ ਭਾਵ ਇਹ ਨਹੀਂ ਕਿ ਮੁਸਲਮਾਨ ਹੋ ਜਾਓ! ਨੇਕੀਆਂ ਭੀ ਕਰੋ ਤੇ ਨਮਾਜ਼ਾਂ ਭੀ ਪੜ੍ਹੋ! ਮੰਨਤ ਕਰਾਕੇ ਸ਼ੀਲ ਰਖਦੇ ਹੋਏ ਮੁਸਲਮਾਨ ਹੋ ਜਾਓ ਆਦਿਕ! ਨਹੀਂ ਕਦੇ ਨਹੀਂ! ਉੱਤਮ ਉਪਦੇਸ਼ਟਾ ਜਿਸ ੨ ਪ੍ਰਾਣੀ ਨੂੰ ਜਿਸ ੨ ਪਾਸੇ ਪ੍ਰਵਿਰਤ ਦੇਖਦੇ ਹਨ ਉਸਨੂੰ ਉਸੇ ੨ ਤਰਾਂ ਹੀ ਸਤਿਨਾਮ ਵੱਲ ਪ੍ਰਵਿਰਤ ਕਰਕੇ ਜਨਮ ਸਫਲ ਕਰਨ ਦੇ ਰਸਤੇ ਪਾ ਦੇਂਦੇ ਹਨ! ਸੋ ਇਸੇ ਤਰਾਂ ਹੀ ਵੇਦ ਪਾਠੀਆਂ ਨੂੰ ਏਹ ਉਪਦੇਸ਼ ਹੈ!

ਭਲਾ ਕ੍ਰਿਪਾ ਕਰਕੇ ਸ੍ਰੀ ਕਲਗੀਧਰ ਜੀ ਦੀਆਂ ਏਹ ਤੁਕਾਂ ਪੜ੍ਹਕੇ ਦਸੋ ਖਾਂ ਕਿ ਵੇਦ ਪਾਠੀ ਬੇਤਾਲ ਹਨ ਕਿ ਵੇਦ ਨਾ ਪਾਠੀ ਬੇਤਾਲ ਹਨ? ਸ਼ਰਮ ਨਾ ਕਰਨੀ, ਖਰਾ ਧਜਾਨਨਾਲ ਪੜ੍ਹਨਾ"ਜੇ ਸਿਮ੍ਰਿਤਨਕੇ ਭੈ ਅਨਰਾਗੀ। ਤਿਨ ਤਿਨ ਕ੍ਰਿਯਾ ਬ੍ਰਹਮ ਕੀ ਤਿਆਗੀ। ਜਿਨ ਮਨ ਹਰਿ ਚਰਨਨ ਠਹਿਰਾਯੋ ਸੋ ਸਿਮ੍ਰਤਨ ਕੇ ਰਾਹ ਨ ਆਯੋ ॥੧੧॥

ਬ੍ਰਹਮੇਚਾਰਹੀ ਬੇਦ ਬਨਾਯੇ।ਸਰਬਲੋਕ ਤਿਹ ਕਰਮ ਚਲਾਯੇ ਜਿਨ ਕੀ ਲਿਵ ਹਰਿ ਚਰਨਨ ਲਾਗੀ। ਤੇ ਬੇਦਨ ਤੇ ਭਯੇ ਤਯਾਗੀ॥੨੯॥ ਜਿਨ ਮਤ ਬੇਦ ਕਤੇਬਨ ਤਯਾਗੀ।ਪਾਰਬ੍ਰਹਮ ਕੇ ਭੈ ਅਨੁਰਾਗੀ।" (ਬਚਿਤ੍ਰ ਨਾਟਕ ਅ:੬)

ਹੋਰ ਸੌ ਸਾਖੀ ਦੀ ਤੁਕ ਲਿਖਕੇ ਆਪ ਟੀਕਾ ਕਰਦੇਹਨ ਕਿ ਗੁਰੂ ਸਾਹਿਬ ਸਿਖਾਂ ਨੂੰ ਵੇਦ ਦੇ ਰਸਤੇ ਸਮਝਾਉਂਦੇ ਹਨ,ਗੁਰੂ ਗਰੰਥ ਸਾਹਿਬ ਦੇ ਰਸਤੇ ਨਹੀਂ ਸਮਝਾਉਂਦੇ, ਏਸ ਤੋਂ ਸਿਧ ਹੁੰਦਾ ਹੈ ਕਿ ਲੇਖਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਦਾ ਪੱਕਾ ਵਿਰੋਧੀ ਹੈ। ਅਸੀਂ ਮੁਨਾਸਬ ਸਮਝਦੇ ਹਾਂ ਕਿ ਏਸ ਪ੍ਰਪੰਚੀ ਨੂੰ ਸੌ ਸਾਖੀ ਦੀਆਂ ਤੁਕਾਂ 'ਉਸ਼ਟ ਲਸ਼ਟਕਾ ਨਯਾਯ' ਅਨੁਸਾਰ ਲਿਖਕੇ ਭੀ ਦਸੀਏ:–

'ਗੁਰੁ ਕੀ ਪਾਹੁਲ ਸਿਖ ਲੈ ਰਹਿਤ ਕਮਾਵੈ ਗਰੰਥ।
ਜੋ ਬੇੜਾ ਸੋ ਸੇਵਿਆ ਭਰਮੈ ਅਪਰਨ ਪੰਥ॥
ਬਹੁਤ ਕਰਮ ਸੰਸਾਰ ਕਾ ਪਿਤਾ ਪਿਤਾਮਾ ਦੇਵ।
ਗੁਰੁ ਰਖ, ਆਨ ਨ ਮਾਨੀਐ ਸੋ ਸਿਖ ਮੇਰੋ ਸੇਵ।
ਮੇਰੇ ਘਰ ਜੋ ਆਇਆ ਗੁਰੁ ਸ਼ਬਦਨ ਸੇ ਹੇਤ।
ਗੁਰੁ ਸਿਖਜਾ ਸੁਣ ਧਾਰੀਏ ਰਹਿਣੀ ਰਹੈ ਸੁਚਿਤ।
(ਸਾਖੀ ੮, ਮੁਕਤਨਾਮਾ)

ਧੀਅ ਭੈਣ ਕਾ ਪੈਸਾ ਖਾਵੈਂ। ਬੈਠ ਕੁਲੀਚੇ ਨਜਾਯ ਕਮਾਵੈ ਵਾਚੈ ਵੇਦ, ਬਾਣੀ ਗੁਰੁ ਛੋਡੇ। ਵਿਪ੍ਰ ਧਰਮ ਕਰ ਜੀਵੇਂ ਮੋੜੇਂ ਨਾਰਿ ਮਲੇਛੀ ਘਰ ਮੇਂ ਆਨੇ।ਵੇਸਜਾ ਰਮਣ ਨਕ ਬੰਧਿ ਸਾਨੇ। ਢੂੰਡੇਂ ਪੀਰ,ਗੁਰ ਗਹੇ ਦੂਰ। ਨਾਰੀ ਨਜਾਯ ਕਰੈ ਭਰਪੂਰ॥
(ਸਾਖੀ ੧੫)

"ਏਕ ਮਜ਼ਬ ਰਹਿਨਾ ਭਲਾ ਦੋ ਮੇਂ ਰਹੈ ਨ ਕੋਇ,
ਮੇਰਾ ਸਿਖ ਕਹਾਇਕੈ ਭਰਮੈ ਪਾਪੀ ਸੋਇ"। (ਸਾਖੀ ਪ੮)

ਆਪਦੇ 'ਚਾਰ ਭਾਗ ਗ੍ਰੰਥ' ਸਫਾ੧੪੨੩ ਵਿਚ ਪ੍ਰਵਾਨ ਮੰਨੇ 'ਸਰਬ ਲੋਹ ਗ੍ਰੰਥ' ਵਿਚ ਭੀ ਲਿਖਿਆ ਹੈ ਕਿ:-
'ਵੇਦ ਕਤੇਬ ਧਕੇਲ ਦੀਏ ਖੰਡੇ ਕੀ ਧਾਰ ਚਲਾਵਹਿੰਗੇ'।

ਕਿਉਂ ਮਹਾਤਮਾ ਜੀ! ਗੁਰੂ ਸਾਹਿਬ ਵੇਦ ਦੇ ਰਸਤੇ ਸਿਖਾਂਨੂੰ ਸਮਝਾਉਂਦੇ ਹਨ ਜਾਂਗੁਰੂਗ੍ਰੰਥ ਸਾਹਿਬਅਨੁਸਾਰ?

ਅਸੀ ਇਹ ਕਦੇ ਭੀ ਆਖਣ ਵਾਸਤੇ ਤਜਾਰ ਨਹੀਂ ਹਾਂ ਕਿ ਗੁਰੂ ਜੀ ਵੇਦ ਵਿਰੋਧੀ ਸਨ ਅਸੀ ਇਹ ਮੰਨਦੇ ਹਾਂ ਕਿ "ਸਤਿਗੁਰ ਪੁਰਖ ਸਦਾ ਨਿਰਵੈਰ ਹੈ" ਗੁਰੂ ਜੀ ਨਿਰ-ਵੈਰ ਸਨ ਕਿਸੇ ਦੇ ਵਿਰੋਧੀ ਨਹੀਂ ਸਨ ਨਾ ਹੀ ਸਿੱਖ ਕਿਸੇ ਦੇ ਵਿਰੋਧੀ ਹਨ। ਨਾ ਸਿਖ ਵੇਦ ਦੇ ਵਿਰੋਧੀ ਹਨ, ਨਾ ਕਤੇਬ ਦੇ। ਇਹ ਝੂਠਾ ਦੋਸ਼ ਤੁਸੀ ਮਨ ਕਲਪਤ ਦੇ ਰਹੇ ਹੋ। ਸੰਖੇਪ ਬਾਤ ਇਹ ਹੈ ਕਿ ਆਪ ਤੁਸੀ ਵੇਦ ਪੜ੍ਹੇ ਨਹੀਂ ਤੁਹਾਨੂੰ ਪਤਾ ਨਹੀਂ ਵੇਦ ਵਿਚ ਕੀਹ ਹੈ ? ਆਪ ਦੇ ਲੇਖਾਂ ਤੋਂ ਤਾਂ ਪਤਾ ਲਗਦਾ ਹੈ ਕਿ ਆਪ ਪੰਜਾਬੀ ਤੋਂ ਭੀ ਪੂਰੇ ਜਾਣੂ ਨਹੀਂ ਹੋ। ਏਥੋਂ ਤਕ ਕਿ ਸ਼ਾਇਦ ਆਪ ਨੂੰ ਇਹ ਭੀ ਪਤਾ ਨਹੀਂ ਹੋਣਾ ਕਿ "ਵਿੱਪੀ' ਕਾਹਦੀ ਬਣਦੀ ਹੈ? ਸੋ ਤੁਹਾਡਾ ਵੇਦ ਨੂੰ ਮੰਨਣਾਂ ਯਾ ਨਾਂ ਮੰਨਣਾਂ ਉਸ ਮੂਰਖ ਜੈਸਾ ਹੈ ਜੋ "ਉਕਲੈਦਸ" ਦੀ ਕਤਾਬ ਲੈਕੇ ਪਿਆ ਕਹੇ ਕਿ ਮੈਂ ਇਸਨੂੰ ਮੰਨਦਾ ਹਾਂ ਯਾ ਨਹੀਂ ਮੰਨਦਾ ਹਾਂ। ਵੇਦ ਅਰ ਕੁਰਾਨ ਆਪਣੀ ਥਾਂ ਝੂਠੇ ਨਹੀਂ ਹਨ, ਝੂਠੇ ਤੁਸੀ ਹੋ ਜੋ ਨਾਂ ਵੇਦ ਵੀਚਾਰ ਸਕਦੇ ਹੋ ਨਾਂ ਕਤੇਬ ਵੀਚਾਰ ਸਕਦੇ ਹੋ। ਜਿਨਾਕੁ ਗਿਆਨ ਆਪ ਨੂੰ ਇਕ ਪੱਥਰ ਦਾ ਹੋਸਕਦਾ ਹੈ ਓਨਾਂ ਹੀ ਵੇਦ ਦਾ ਯਾ ਕਤੇਬਦਾਹੋਸਕਦਾ ਹੈ। ਕਿਉਂਕਿ ਆਪ ਦੀ ਕਲਮ ਦਸਦੀ ਹੈ ਕਿ ਆਪ ਸੰਸਕ੍ਰਿਤ, ਅਰਬੀ ਸਭ ਇਲਮਾਂ ਤੋਂ ਖਾਲੀ ਹੋ। ਸੋ ਆਪਦੀ ਵੇਦ

ਮਹਿਮਾਂ ਯਾ ਨਿੰਦਾ ਕੁਝ ਮੁੱਲ ਨਹੀਂ ਰਖਦੀ। ਜਿਨ੍ਹਾਂ ਨੂੰ ਉਲਾਂਭਾਦੇਂਦੇ ਹੋ ਓਹ ਵੇਦਨਿੰਦਕ ਨਹੀਂ ਹਨ,ਪਰ ਧਰਮ ਤੇ ਇਸ਼ਟ ਦੇ ਪਜਾਰੇ ਹਨ।ਸ੍ਰੀਗੁਰੂ ਗ੍ਰੰਥਸਾਹਿਬਜੀ ਨੂੰਵੇਦ ਤੋਂ ਸ੍ਰੇਸ਼ਟ ਮੰਨਦੇ ਹਨ। ਓਹ ਆਪਣੇ ਗੁਰੂ ਸਾਹਿਬਾਂ ਨੂੰ ਰਿਖੀਆਂ ਦਾ ਮੁਥਾਜ, ਬੇਵਸ ਟੀਕਾ ਕਾਰ, ਕਿਸੇ ਵਿਦਜਾ ਦਾ ਮੰਗਤਾ, ਅਲਪੱਗ, ਤੇ ਜੀਵ ਕੋਟੀ ਦਾ ਨਹੀਂ ਮੰਨਦੇ। ਉਹ ਗੁਰੂ ਸਾਹਿਬਾਂ ਨੂੰ ਅਵਤਾਰਾਂ ਤੋਂ ਸ੍ਰੇਸ਼ਟ ਸਭ ਤੋਂ ਵੱਡਾ ਪ੍ਰਮਾਣੀਕ ਅਵਤਾਰ, ਅਰ ਗੁਰੂ ਪਦ ਦੇ ਮਾਲਕ ਜੋ ਕਿਸੇ ਅਵਤਾਰ ਨੂੰ ਨਸੀਬ ਨਾਂ ਹੋਯਾ, ਮੰਨਦੇ ਹਨ। ਗੁਰੂ ਜੀ ਨੂੰ ਅਨਭਵ ਸਿੱਧ, ਸਰਬੱਗ, ਪਾਰਗਾਮੀ, ਮੰਨਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਨੂੰ ਵੇਦ ਦੀ ਟੀਕਾ ਨਹੀਂ ਮੰਨਦੇ ਪਰ ਅਕਾਲ ਪੁਰਖ ਦਾ ਤੱਤ ਗਜਾਨ, ਗੁਰੂ ਜੀ ਦੇ ਅਨੁਭਵ ਦੁਆਰਾ ਸੁਤੰਤ੍ਰ ਪ੍ਰਾਪਤਿ ਹੋਇਆ ਮੰਨਦੇ ਹਨ। ਓਹ ਅਨੰਨਜ ਸਿੱਖ ਹਨ ਨਿੰਦਕ ਕਿਸੇਦੇ ਨਹੀਂ ਪਰ ਪਤਿਬ੍ਰਤਾ ਵਾਂਙ ਅਪਨੇ ਇਸ਼ਟ ਦੇ ਲਵੇ ਕਿਸੇ ਨੂੰ ਨਹੀਂ ਲਾਉਂਦੇ। ਇਸ ਵਿਚ ਜੋ ਦੋਸ਼ ਹੈ ਤੁਸੀ ਗੁਰੂ ਗ੍ਰੰਥ ਸਾਹਿਬ ਯਾ ਕਿਸੇ ਹਿੰਦੂ ਸ਼ਾਸ਼ਤ੍ਰ ਦੇ ਪ੍ਰਮਾਣਾਂ ਨਾਲ ਸਾਬਤ ਕਰ ਦਿਓ ਅਸੀ ਤੁਹਾਨੂੰ ਹਜ਼ਾਰ ਸ਼ਾਬਾਸ ਇਨਾਮ ਦਿਆਂਗੇ॥

ਅਗੇ ਚੱਲਕੇ ਹੋਰ ਹਮਲਾ ਹੱਕਿਆ ਹੈ ਕਿ "ਨਵੀਨ ਸਿਖ ਗੁਰੁ ਗ੍ਰੰਥ ਸਾਹਿਬ ਕੇ ਕਈ ਸ਼ਬਦਾਂ ਰਾਗ ਮਾਲਾ ਆਦਿ ਨੂੰ ਨਹੀਂ ਮੰਨਦੇ। ਪ੍ਰਾਚੀਨ ਗ੍ਰੰਥਾਂ ਇਤਿਹਾਸਾਂ ਨੂੰ ਨਹੀਂ ਮੰਨਦੇ ਦਸਮ ਗ੍ਰੰਥ ਨੂੰ ਨਹੀਂ ਮੰਨਦੇ ਆਦਿ॥"

ਇਨ੍ਹਾਂ ਬਾਤਾਂ ਦਾ ਏਥੇ ਕੋਈ ਸੰਬੰਧ ਹੀ ਨਹੀਂ। ਅਪ-ਸੰਗਕ ਹੱਕੇ ਇਹ ਹਮਲਾ ਤ੍ਰਿਸਕਾਰ ਯੋਗ ਹੈ। ਉੱਤਰ ਚਾਹੋ ਤਾਂ ਪ੍ਰਤੱਖ ਲਓ। ਜਿਤਨਾ ਪਰਚਾਰ ਗੁਰਬਾਣੀ ਦਾ

ਅਸਾਂ ਕੀਤਾ ਹੈ ਤੁਸਾਂ ਕੱਖ ਨਹੀਂ ਕੀਤਾ । ਟੀਕੇ ਤੇ ਭਾਵ ਗੁਟਕੇ ਤੇ ਬਾਣੀਆਂ ਦਾ ਪ੍ਰਚਾਰ ਨਵੀਨ ਸਿੱਖਾਂ ਨੇ ਹੀ ਕਰ ਦਿਖਾਇਆ ਹੈ।ਘਰ ਘਰ ਧਰਮਸਾਲਬਨਾਈ ਹੈ ਗੁਰੂਗ੍ਰੰਥ ਸਾਹਿਬ ਨੂੰ ਆਪਣਾ ਇਸ਼ਟ ਜਾਣਦੇ ਤੇ ਇਸਦੇ ਤੁੱਲ ਕਿਸੇ ਨੂੰ ਨਹੀਂ ਸਮਝਦੇ। ਤੁਸੀ ਗੁਰਬਾਣੀ ਨੂੰ ਟੀਕਾ ਮੰਨਦੇ ਹੋ, ਓਹ ਈਸ਼੍ਵਰੀਯ ਗਿਆਨ ਮੰਨਦੇ ਹਨ। ਤੁਸੀ ਵੇਦਾਂ ਤੋਂ ਨੀਵਾਂ ਮੰਨਦੇ ਹੋ, ਓਹ ਸਭ ਤੋਂ ਉਚਾ ਮੰਨਦੇ ਹਨ। ਅਵਤਾਰਾਂ ਦੀ ਉਸਤਤੀ ਤੇ ਦੇਵੀ ਦੇਵਤਿਆਂ ਦੇ ਖੰਡਨ ਇਕ ੨ ਸਬਦ ਤੇ ਤੁਕ ੨ ਤੇ ਅੱਖਰ ੨ ਨੂੰ ਸੀਸ ਤੇ ਰੱਖਦੇ ਤੇ ਵਿਚਾਰ ਕਰਦੇ ਹਨ ਅਰ ਸੂਰਜ (ਤੇ ਉਸਦੀ ਰੌਸ਼ਨੀ ਇਕ ਸਰੂਪ ਹੋਣ ਦੇ ਕਾਰਣ) ਦੀ ਤਰਾਂ ਗੁਰੂ ਬਾਣੀ ਨੂੰ ਗੁਰੂ ਮੰਨਦੇ ਤੇ ਪੂਜਾ ਕਰਦੇ ਹਨ। ਪੂਜਾ ਭੀ ਇਸਤਰਾਂ ਨਹੀਂ ਕਰਦੇ ਜੈਸਾ ਕਿ "ਇਕ ਬਿਰਧ ਪਿਤਾ ਨੇ ਅਪਨੇ ਦੋ ਪੁਤਰਾਂ ਨੂੰ ਚਿੱਠੀਆਂ ਭੇਜੀਆਂ ਇਕ ਨੂੰ ਤਾਂ ਲਿਖਿਆ ਕਿ ਮੈਂ ਫਲਾਣੇ ਦਿਨ ਫਲਾਣੇ ਸਟੇਸ਼ਨ ਤੇ ਉਤਰਾਂਗਾ ਓਥੇ ਘੋੜੀ ਲੈਕੇ ਪਹੁੰਚੀਂ, ਦੂਜੇ ਨੂੰ ਮਕਾਨ ਆਦਿਕ ਦੇ ਪ੍ਰਬੰਧ ਵਾਸਤੇ ਲਿਖਿਆ ਪਹਿਲੇ ਪੁਤਰ ਨੇਤਾਂ ਚਿੱਠੀ ਲੈਕੇ ਖੁਸ਼ੀਆਂ ਕੀਤੀਆਂ ਰੇਸ਼ਮੀ ਰੁਮਾਲਾਂ ਵਿਚ ਚਿਠੀ ਲਪੇਟਕੇ ਪਟਾਰ ਵਿਚ ਬੰਦ ਕਰ ਰਖੀ ਤੇ ਬੜੀ ਹੀ ਪ੍ਰਸੰਨਤਾ ਵਿਚ ਹੋਗਿਆ।ਦੂਜੇ ਪੁਤ੍ਰ ਨੇ ਚਿਠੀ ਲੈਕੇ ਪੂਜਾ ਸਤਿਕਾਰਕਰਦੇ ਹੋਏ ਪੂਰਨ ਰੂਪ ਤੇ ਆਗਜਾ ਦਾ ਪਾਲਨ ਕੀਤਾ। ਜਦ ਉਹ ਪਿਤਾ ਸਟੇਸ਼ਨ ਤੇ ਪਹੁੰਚਾ ਤਦ ਉਥੇ ਸਵਾਰੀ ਦਾ ਕੋਈ ਪ੍ਰਬੰਧ ਭੀ ਨਾ ਦੇਖਿਆ ਅਤੇਨਾ ਹੀ ਪੁਤ੍ਰਦੇ ਦਰਸ਼ਨ ਹੋਏਤਦਬੜੀ ਡਾਵਾਂਡੋਲ ਹਾਲਤ ਹੋਈ।ਇਧਰਦੂਸ੍ਰੇਪੁਤ੍ਰ ਨੇ

ਨਾਲ ਸ੍ਰੀਮਾਨ ਭਾਈ ਹਜ਼ੂਰਾ ਸਿੰਘਜੀ ਆਦਿਕ ਪ੍ਰੇਮੀਆਂ ਦੇ ਉੱਦਮ ਨਾਲ ਇਹ ਕਰੀਤੀ ਦੂਰ ਹੋਈ ਹੈ। ਇਸੇ ਤਰਾਂ ਸ੍ਰੀ ਅੰਮ੍ਰਿਤਸਰ ਜੀ ਠਾਕਰਾਂ ਦੇ ਨਿਵਾਸ ਤੇ ਵਿਦਾਯਗੀ ਦਾ ਹਾਲ ਆਪ ਜਾਣਦੇ ਹੀ ਹੋਵੋਗੇ।

ਹੋਰਥੇ ਪਤਾ ਨਹੀਂ ਤਰਨ ਤਾਰਨ ਸਾਹਿਬ ਸ੍ਰੀ ਦਰਬਾਰਸਾਹਿਬ ਜੀ ਦੀ ਪ੍ਰਕਰਮਾਂ ਵਿਚ ਅਨੇਕ ਵਾਰੀ ਦੇਖਣ ਵਿਚ ਆਇਆ ਹੈ ਜੋ ਗ੍ਰਹਣ ਦੇ ਵੇਲੇ ਡਕੌਤਾਂ ਵਲੋਂ "ਸਨਿਸਚਰ" ਦੀ ਮੂਰਤੀ ਲੋਗਾਂ ਦੇ ਪੂਜਨ ਵਾਸਤੇ ਰੱਖੀ ਜਾਂਦੀ ਹੈ। ਇਕ ਵਾਰੀ ਪ੍ਰਕਰਮਾ ਵਿਚ ਸੰਗਮਰਮਰ ਸ਼ੁਰੂ ਕਰਨ ਵੇਲੇ ਬ੍ਰਹਮਨ ਬੁਲਾਕੇ ਆਟੇ ਦਾ ਚੌਂਕ ਵਗੈਰਾ ਖਿਲਾਰਕੇ ਗਣੇਸ਼ ਪੂਜਾ ਆਦਿ ਕੀਤੀ ਗਈ ਸੀ। ਕੁਝ ਚਿਰ ਬੀਤ ਚੁਕਾ ਹੈ ਤਦ ਕੁਝ ਸੁਾਰਥੀ ਗੁਰਦਵਾਰੀਆਂ ਨੇ ਇਕ ਬ੍ਰਾਹਮਣ ਨੂੰ ਪਤਾ ਨਹੀਂ ਕਿਸ ਲਾਲਚ ਪਿਛੇ ਇਕ ਹੁਕਮ ਨਾਮਾ ਸ੍ਰੀ ਦਰਬਾਰ ਸਾਹਿਬ ਵਲੋਂ ਲਿਖਕੇ ਦਿੱਤਾ ਹੈ ਜਿਸ ਵਿਚ ਦਸਿਆ ਹੈ ਕਿ ਏਹ ਸ੍ਰੀ ਦਰਬਾਰ ਸਾਹਿਬ ਦਾ ਪ੍ਰੋਹਤ ਹੈ ਏਸਨੂੰ ਜੋ ਨਾ ਮੰਨੇ ਸੋ ਸਿਖ ਨਹੀਂ ਪਰ ਉਸ ਪਰ ਸੰਮਤ ਬਹੁਤ ਪੁਰਾਣੀ ਪਾਈ ਹੈ ਜਿਨ੍ਹਾਂ ਦੇ ਉਪਰ ਦਸਖਤ ਹਨ ਓਹ ਤਿੰਨ ਚਾਰ ਜਣੇ ਅਜੇ ਜੰਮੇ ਭੀ ਨਹੀਂ ਸਨ। ਗੱਲ ਕੀ ਇਸਤਰਾਂ ਦੀਆਂ ਬਹੁਤ ਸਾਰੀਆਂ ਕੁਰੀਤੀਆਂ ਪੈ ਚੁਕੀਆਂ,ਪੈ ਰਹੀਆਂ ਅਰ ਪੈ ਜਾਣ ਦਾ ਡਰ ਹੈ ਕਿਉਂਕਿ ਪੰਥ ਗਾਫਲ ਪਿਆ ਹੈ।ਹੋਂਮੈ ਤੇ ਸੁਾਰਥ ਨੇ ਪੰਥ ਨੂੰ ਗਹਿਰੇ ਫੱਟ ਦਿਤੇ ਹੋਏ ਹਨ। ਜਥੇਬੰਦੀ ਦੀ ਜੜ੍ਹੀਂ ਤੇਲ ਮਿਲ ਰਿਹਾ ਹੈ। ਇਸੇਤਰਾਂ ਹੀ ਪਿਛਲੇ ਸਮੇਂ ਦੀਆਂ ਕਈ ਰੀਤਾਂ ਪਈਆਂ ਹੋਈਆਂ ਹਨ। ਏਹ ਤ ਕਿਤੇ ਰਿਹਾ ਗੁਰਦਵਾਰਿਆਂ ਵਿਚ ਕਿਤੇ ੨ ਹਿਸੇ ਇਸ

ਤੁਰਾਂ ਬਣੇ ਹੋਏ ਹਨ: ਜਦੋਂ ਕੌਡਾਂ ਦਾ ਚੜ੍ਹਾਵਾ ਸੀ ਕੋਈ ਜ਼ੋਰ ਵਾਲੇ ਪ੍ਰਦੇਸੀ ਆਏ ਉਨਾਂ ਕਿਹਾ ਜਾਂ ਸਾਨੂੰ ਹਿੱਸਾ ਦਿਓ ਨਹੀਂ ਅਸੀ ਦੁਸ਼ਮਨੀ ਕਰਾਂਗੇ। ਚਲੋ ਉਹੋ ਹੀ ਹਿੱਸੇਦਾਰ ਬਣ ਗਏ ! ਸੋ ਹੁਣ ਤੁਸੀ ਦੱਸੋ ਕਿ ਇਸਤਰਾਂ ਨਾਲ ਕਾਇਮ ਹੋਈਆਂ੨ ਰੀਤੀਆਂ ਪਰ ਵਿਚਾਰ ਜਾਂ ਸੁਧਾਰ ਕਰਨ ਦੀ ਥਾਂ ਭੇਡ਼ ਚਾਲ ਦੀ ਤਰਾਂ ਪਿੱਛੇ ਲੱਗ ਪੈਣਾ ਬੁਧੀਮਤਾ ਹੈ ? ਜਾਂ ਹੋਰ ਥੋੜੇ ਦਿਨਾਂ ਤਕ ਉਪ੍ਰੋਕਤ ਤੇ ਹੋਰ ਕਈ ਅਜੇਹੀਆਂ ਰਸਮਾਂ ਪੰਥ ਦੀਆਂ ਸਨਾਤਨਰੀਤਾਂ ਨਹੀਂ ਕਹੌਣ ਲੱਗ ਜਾਵਨਗੀਆਂ? ਸਜਣ ਜੀ ! ਇਹ ਤਾਂ ਆਪ ਨੂੰ ਭੀ ਪਤਾ ਹੈ ਤੇ ਇਤਹਾਸ ਭੀ ਖੁਲੀ ਤਰਾਂ ਦੱਸ ਰਹੇ ਹਨ ਤੇ ਸੇਵਾਦਾਰ ਭੀ ਚੰਗੀ ਤਰਾਂ ਜਾਣਦੇ ਹਨ ਕਿ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਅੰਦਰ ਰੋਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧ ਸ਼ਬਦ ਦੀ ਅੰਮ੍ਰਿਤ ਵੇਲੇ ਕਥਾ ਹੋਇਆ ਕਰਦੀ ਸੀ ਅਰ ਇਹ ਸਨਾਤਨ ਰੀਤੀ ਸੀ ਪਰ ਅੱਜ ਇਸ ਪਾਸੇ ਧਿਆਨ ਹੀ ਨਹੀਂ ਸਗੋਂ ਏਥੋਂ ਤਕ ਕਿ ਜੇ ਸੇਵਾਦਾਰਾਂ ਨੂੰ ਐਸਾ ਕਹੋ ਤਦ ਸਗੋਂ ਦਸ਼ਮਨ ਬਣ ਜਾਂਦੇ ਹਨ ਤੇ ਦਸਦੇ ਹਨ ਕਿ ਸਿੰਘ ਸਭੀਆਂ ਦੀਆਂ ਅਜੇਹੀਆਂ ਨੀਤਾਂ ਗੁਰਦਵਾਰੇ ਤੇ ਕਬਜ਼ਾ ਕਰ ਲੈਣ ਵਾਸਤੇ ਹਨ ! ਹੁਣ ਤੁਸੀ ਦੱਸੋ ਜੋ ਇਥੋਂ ਦੀਆਂ ਰੀਤੀਆਂ ਪਰ ਵਿਚਾਰ ਯੋਗ ਹੈ ਯਾ ਅਯੋਗ ? ਅਰ ਇਥੋਂ ਉਤਪੰਨ ਹੋਈਆਂ ਰੀਤੀਆਂ ਤੇ ਕਿਸਤਰਾਂ ਸਿਆਣੇ ਚਲ ਸਕਦੇ ਹਨ ?

(੭) ਫਜ਼ੂਲ ਦਲੀਲ ਹੈ "ਕਿ ਕੋਈ ਨਵਾਂ ਅਵਤਾਰ ਹੋਯਾ ਹੈ ਜੋ ੪੦੦ ਬਰਸ ਦੀ ਰੀਤ ਤੋੜਕੇ ਨਵੀਂ ਤੋਰਦਾ ਹੈ" ਅਸੀ ਕਹਿੰਦੇ ਹਾਂ ਕਿ ਅਵਤਾਰ ਹੋ ਭੀ

ਜਾਵੇ ਤਦ ਤੁਸਾਂ ਮੰਨ ਲੈਣਾਂ ਹੈ ? ਜੇ ਦਸਮ ਗੁਰੂ ਨੂੰ ਮੜ੍ਹੀ, ਮਸਾਣਾ ਤੇ ਪਿਤਾ ਪਿਤਾਮਾ ਦੀ ਰੀਤ ਤੋੜਨ ਵਾਲਾ ਆਖਦੇ ਸਾਓ ਤੇ ਹੁਣ ਕਿਸੇ ਨਾਲ ਘੱਟ ਗੁਜਾਰਨ ਵਾਲੇ ਹੋ ? ਰੀਤ ੪੦੦ ਵਰਹੇ ਦੀ ਜੋ ਪੁਰਾਨੀ ਹੈ ਅਸੀ ਦੱਸ ਆਏ ਹਾਂ ਕਿ ਗੁਰਮਤ ਦੀ ਹੈ ! ਨਵੀਂ ਤਾਂ ਉਹ ਹੈ ਜੋ ਕੁਸੰਗ ਨਾਲ ਆਪ ਨੇ ਸਿੱਖੀ ਹੈ!

(੯) ਉਪਦੇਸ਼ ਕਰਦੇ ਹਨ ਕਿ "ਪਿਤਾ ਪਿਤਾਮਾ ਦੀ ਚਾਲ ਪਰ ਚਲੋ ਨਹੀਂ ਤਾਂ ਸਪੁਤ੍ਰ ਨਹੀਂ ਹੋ" ਭਲਾ ਜੀ ਜੇ ਕੋਈ ਪਿਤਾ ਸ਼ਰਾਬ ਖੋਰ, ਕੁਕਰਮੀ; ਨਿਰਖੁਰ, ਆਦਿ ਹੋਵੇ ਤਦ ? ਫਿਰ ਆਪਦਾ ਹਿਰਦਾ ਤਾਂ ਪਤਾ ਨਹੀਂ ਕਿਸਤਰਾਂ ਹੋਵੇ ਪਰ ਆਪ ਨੂੰ ਗੁਰੂ ਜੀ ਦੇ ਬਚਨਾਂ ਨੂੰ ਸੱਤ ਮੰਨਣ ਵਾਸਤੇ ਤਾਂ ਕੋਈ ਉਜ਼ਰ ਨਹੀਂ ਹੋ ਸਕਦਾ ! ਆਪ "ਚਾਰ ਭਾਗ" ਵਿਚ ਮੰਨ ਚੁਕੇ ਹੋ ਕਿ ਗੁਰੂ ਜੀ ਅਵਤਾਰ ਸਨ ਅਰ ਉਨਾਂ ਨੇ ਜੋ ਕਥਨ ਕੀਤਾ ਹੈ ਸੱਤ ਹੈ ਫਿਰ ਆਪ ਪਿਤਾ ਪੁਰਖੀ ਦੱਸਕੇ ਗੁਰੂ ਜੀ ਦੇ ਇਸ ਉਪ-ਦੇਸ਼ ਦੇ ਵਿਰੋਧੀ ਨਹੀਂ ਹੋ ਰਹੇ ? ਜੈਸਾ ਕਿ ਗੁਰੂ ਜੀ ਉਪਦੇਸ਼ਦੇ ਹਨ ਕਿ:–

"ਦੁਨੀਆ ਕੇ ਧੋਖੇ ਮੂਆ ਚਾਲਹਿ ਕੁਲ ਕੀ ਕਾਨ !
ਤਬ ਕੁਲ ਕਿਸਕਾ ਲਾਜਸੀ ਜਬ ਲੇ ਧਰਹਿ ਮਸਾਨ"
(ਸਿਧ ਗੋਸਟਿ)

"ਓਨੀ ਦੁਨੀਆ ਤੋੜੇ ਬੰਧਨਾ" (ਵਾਰ ਆਸਾ ਮ: ੧)

ਰਜੱਬ ਜੀ ਦਾ ਕਥਨ ਹੈ ਕਿ :–

(ਜਗ ਕੀ ਭੇਡਾ ਚਾਲ ਚਲਤੇ ਕੇ ਪਾਛੇ ਚਲੇ ॥
ਪਰਮਾਰਥ ਨਾਂ ਸੰਮਾਲ ਦੇਖੋ ਜਗ ਕੀ ਮੂਰਖਤਾ) ॥

ਫਿਰ ਹੋਰ ਲਓ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ

ਮਹਤਾ ਕਾਲੂ ਜੀ ਦੇ ਕਹੇ ਸੱਤ ਦੇ ਉਲਟ ਕੀਤੀ ਹੋਈ 'ਆਗਜ਼ਾ ਤੇ ਨਾਂ ਤੁਰੇ ਪਰ ਅਦਬ ਵਾਸਤੇ ਸਾਧੂ ਭੇਸ ਵਿਚ ਭੀ ਚਰਨ ਪਰਸਦੇ ਰਹੇ ਅਰ ਡੰਕੇ ਦੀ ਚੋਟ ਉਪਦੇਸ਼ ਦਿਤਾ ਕਿ :—

'ਜਾਲਉ ਐਸੀ ਰੀਤੁ ਜਿਤੁ ਮੈ ਪਿਆਰਾ ਵੀਸਰੇ ।
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ' (ਵਾਰ ਵਡਹੰਸ ਮ: ੧)

'ਲੋਕ ਪਤੀਣੇ ਨਾ ਪਤਿ ਹੋਇ । ਤਾ ਪਤਿ ਰਹੈ ਰਾਖੈ ਜਾ ਸੋਇ । (ਧਨਾਸਰੀ ਮ: ੧)

ਇਸੇ ਤਰਾਂ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਨੇ ਪਿਤਾ ਪੁਰਖੀ ਦੇਵੀ ਦੀ ਯਾਤਰਾਦਾ ਤਿਆਗ ਕੀਤਾ ਅਰ ਉਪਦੇਸ਼ ਦਿਤਾ ਕਿ:— 'ਦੁਨੀਆ ਕੀਆ ਵਡਿਆਈਆ ਅਗੀ ਸੇਤੀ ਜਾਲ' (ਵਾਰ ਮਲਾਰ ਮ: ੨)

ਇਸੇ ਤਰਾਂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਪਿਤਾ ਪਿਤਾਮਾਂ ਦੀ ਰੀਤੀ ਗੰਗਾ ਪੂਜਨ ਆਦਿ ਛਡਕੇ ਇਸ ਲੋਕਾਚਾਰ ਵਾਸਤੇ ਉਪਦੇਸ਼ ਦਿਤਾ ਕਿ :—

"ਦੇਖਾ ਦੇਖੀ ਸਭ ਕਰੇ ਮਨਮੁਖ ਬੂਝ ਨ ਪਾਇ ।
ਜਿਨ ਗੁਰਮੁਖ ਹਿਰਦਾ ਸੁਧ ਹੈ ਸੇਵ ਪਈ ਤਿਨ ਥਾਇ" ।
(ਸ੍ਰੀ ਰਾਗ ਮ: ੩)

'ਮਨ ਮੈਲਾ ਹੈ ਦੂਜੈ ਭਾਇ' (ਮਾਝ ਮ: ੩)

ਜਿੰਨੇ ਸਿਖ ਗੁਰੂ ਘਰ ਵਿਚ ਆਏ ਪਿਛਲੇ ਮੱਤ ਤੋਂ ਭੁਲੇ ਹੋਏ ਪਿਤਾ ਪਿਤਾਮਾਂ ਦੇ ਇਸ਼ਟਾਂ ਨੂੰ ਛੱਡਕੇ ਆਏ ! ਤੁਹਾਡਾ ਪਿਛਲਾ ਭੀ ਕੋਈ ਮੋਨਾਂ ਸੀ, ਧੋਤੀ ਬੰਨ੍ਹਦਾ, ਜੰਞੂ ਪਾਉਂਦਾ ਤੇ ਮੁੰਡਨ ਸੰਸਕਾਰ ਕਰਾਉਂਦਾ ਸੀ ! ਤੁਸੀਂ ਕੈਸੇ ਕਪੁਤਰ ਜੰਮੇ ਕੇ ਕੇਸ ਰੱਖ ਲਏ, ਉਸਤ੍ਰ ਕੈਂਚੀ ਨਾਲ ਵੈਰ

ਪਾ ਲਿਆ, ਕੱਛੇ ਪਾ ਫਿਰੇ, ਕੜੇ ਤੇ ਕਿਰਪਾਨਾਂ ਰਖ ਲਈਆਂ ! ਗੋਹਾ ਮੂਤ੍ਰ ਪੀਕੇ ਪਵਿਤ੍ਰ ਹੋਣ ਤੋਂ ਮੂੰਹ ਮੋੜ ਲਿਆ ! ਗਾਯਤ੍ਰੀ ਸੰਧਯਾ ਛਡਕੇ ਜਪੁਜੀ ਰਹਿਰਾਸ ਫੜ ਲਈ ! ਜੰਞੂ ਛੱਡਕੇ ਪਾਹੁਲ ਛਕੀ। ਆਪ ਜੈਸੇ ਪਿਤਾ ਪਿਤਾਮਾਂਦੇ ਅਵਗਯਾਕਾਰੀ ਕਿਸੇਨੂੰਕੀਹ ਕਹਸਕਦੇ ਹਨ? ਹੁਣ ਹੋਰ ਅਵਗਯਾ ਕਰ ਰਹੇ ਹੋ!ਪਿਤਾ ਪਿਤਾਮਾਂਪੁਸਤਕਾਂ ਲਿਖਦੇ ਸੀ ਤੁਸਾਂ ਛਾਪਾ ਬਣਾਕੇ ਛਾਪ ਘਤੀਆਂ ਤੇ ਗੁਰਮੁਖੀ ਅਖਰਾਂ ਨੂੰ ਪ੍ਰੇਸ ਦੀ ਘੁਟ ਵਿਚ ਨਪੀੜਿਆ। ਵਡੇ ਖੱਦਰ ਪਹਿਨਦੇਸਨ ਤੁਸੀਂ ਲੱਠਾ ਖਾਸਾ॥ਵਡੇ ਬਹਲੀ- ਆਂ ਵਿਚ ਚੜ੍ਹਦੇ ਸੇ ਸਗੋਂ ਆਪ ਦੇ ਚਾਰ ਭਾਗ ਗ੍ਰੰਥਵਿਚ ਤਾਂ ਊਠ,ਮਹਿਆਂ,ਤੇ ਖੋਤੇਦੀ ਸਵਾਰੀ ਕਰਨਾ ਭੀਰਾਜਾਤਕ ਲਿਖਯਾਹੈ!(ਦੇਖੋ ਸਫਾ ੫੨)ਤੁਸੀਂ ਰੇਲ ਬਿਨਾਂ ਗਲਨਹੀਂ ਕਰਦੇ ! ਅਹੋ ਦੈਵ ! ਕੈਸਾ ਅੰਧੇਰ ਆਗਿਆ! ਬ੍ਰਿਧਾਂ ਦੀ ਆਗਯਾ ਲੋਪਹੋਗਈ!ਪਿਛਲੇਸਿਖ ਧੀਆਂ ਮੋਨਯਾਂਨੂੰ ਨਹੀਂ ਦੇਂਦੇ ਸਨ, ਹੁਣ ਆਪਦੇ ਘਰ ਕੀ ਅੰਧੇਰ ਪੈ ਗਿਆ !!! ਹੇ ਭਗਵਨ ! ਕੈਸੇ ਕੁਪੁਤ੍ਰ ਪੁਤ੍ਰ ਸੰਸਾਰ ਵਿਚ ਆਏ ਹਨ ਕਿ ਦੇਸ ਦੀਆਂ ਪਵਿਤ੍ਰ ਔਸ਼ਧੀਆਂ ਛਡਕੇ ਸ਼ਰਾਬ ਦੀਆਂ ਯਮਨ ਦਾਰੂਆਂ ਪੀਂਦੇ ਹਨ, ਚੂੜ੍ਹਿਆਂ ਦੀ ਕੱਢੀ ਸ਼ਰਾਬ ਪਜਾਰੀ ਕਰਕੇ ਪੀਂਦੇ ਹਨ।

ਪਿਛਲੇ ਸ਼ਾਸਤ੍ਰ ਸ਼ਰਾਧਾਂ ਵਿਚ ਸੰਢੇ ਦਾ ਮਾਸ, ਕਛੂ ਮਛਲੀਆਂ, ਆਦਿਕ ਪਿਤ੍ਰਾਂ ਦੇ ਨਮਿਤ ਬ੍ਰਾਹਮਣਾਂ ਨੂੰ ਭੋਜਨ ਕਰਵਾਨਦੀ ਆਗਯਾ ਲਿਖਦੇ ਹਨ ਪਰ ਅਜਓਨਾਂ ਸ਼ਾਸਤ੍ਰਾਂ ਦੇ ਪੂਜਨੀਕ ਭੀ ਪਿਤਰਾਂ ਨੂੰ ਖੀਰ ਮੰਡੇ ਆਦਿਕ ਭੇਜ ਰਹੇ ਹਨ*।

*ਦੇਖੋ ਮਨੂ ਸਿਮ੍ਰਤੀ ਤਥਾ ਮਨਮਤ ਪ੍ਰਹਾਰ ਨੰ: ੧

(੯) ਇਸ ਅੰਕ ਦਾ ਭਾਵ ਹੈ ਕਿ ਪੁਰਾਣੇ ਸਿੰਘਾਂ ਨੇ 'ਅਨੰਦ ਰੀਤੀ ਨਹੀਂ ਕੀਤੀ, ਸੋ ਇਸ ਪਰ ਅਸੀਂ ਗੁਰ ਰੀਤੀ ਦੀ ਪੁਸ਼ਟੀ ਦੇ ਪ੍ਰਮਾਣ ਪਹਿਲਾਂ ਬਹੁਤੇਰੇ ਦੇ ਆਏ ਹਾਂ।

ਕੇਹਾ ਚੰਗਾ ਹੋਵੇ ਕਿ ਰਸਾਲੇ ਦਾ ਲੇਖਕ ਚਾਰ ਭਾਗ ਗ੍ਰੰਥ ਵਿਚ ਆਪਣੀ ਦਸੀ ਤੇ ਪ੍ਰਵਾਨ ਕੀਤੀ ਪੁਰਾਤਨ ਮਿਰਯਾਦਾ ਹੀ ਦੇਖੇ ਜਾਂ ਪੁਰਾਣ ਪੰਥ ਪ੍ਰਕਾਸ਼ ਦਾ (ਜੋ ਸਰਦਾਰ ਰਤਨ ਸਿੰਘ ਨੇ ਬਣਾਯਾ ਹੈ) ਪਾਠ ਕਰੇ ਔਰ ਦੇਖੇ ਕਿ ਪੁਰਾਣੇ ਸਿੰਘ ਆਨੰਦ ਦੀ ਰੀਤੀ ਕਿਸ ਪਰੇਮ ਭਾਵਨਾ ਨਾਲ ਕਰਦੇ ਸੇ* ॥

(੧੦) ਆਪ ਚੂੜ੍ਹੇ ਚਮਾਰਾਂ ਨੂੰ ਅੰਮ੍ਰਿਤ ਛਕਾਉਣ ਪਰ ਗੁੱਸੇ ਹੁੰਦੇ ਹਨ, ਪਰ ਏਹ ਵਿਸ਼ਯ ਹੀ ਵਖਰਾ ਹੈ,ਜਿਸ ਦੇ ਮੂੰਹ ਤੋੜਵੇਂ ਜਵਾਬ ਆਪਨੂੰ ਅਗੇ ਮਿਲ ਚੁਕੇ ਹਨ ਅਰ ਇਹ ਵਿਸ਼ਯ ਹੀ ਏਥੇ ਪਰਮ ਅਯੋਗ ਹੈ !

ਗੁਰ ਸਿਖੀ ਦੀ ਅਧਿਕਾਰੀ 'ਜਾਤੀ' ਨਹੀਂ ਹੈ । ਜੋ ਅਧਿਕਾਰੀ ਪੁਰਸ਼ ਹੋਵੇ ਸੋ ਗੁਰਮਤ ਤੋਂ ਲਾਭ ਉਠਾਵੇ, ਗੁਰੂ ਜੀ ਜਗਤ ਦੇ ਉਧਾਰ ਵਾਸਤੇ ਆਏ ਸੇ। ਸੋ ਗੁਰੂ ਗਰੰਥ ਸਾਹਿਬ ਜੀ ਦੇ ਉਪਦੇਸ਼, ਅੰਮ੍ਰਿਤ ਮਿਰਯਾਦਾ ਹਰ ਪ੍ਰਾਣੀ ਵਾਸਤੇ ਹੈ ਜੋ ਗੁਰੂ ਘਰ ਵਿਚ ਆਵੇ।ਇਸਦੇ ਪ੍ਰਮਾਣ ਅਸੀ ਸਭ ਤੋਂ ਪਹਿਲੇ ਅਰੰਭ ਵਿਚ ਹੀ ਦਸ ਚੁਕੇ ਹਾਂ !

ਇਸੇ ਦੇਸ ਵਿਚ ਹੋਟਲਾਂ ਵਿਚ ਖਾਣਾਂ ਅਰ ਰੇਲਾਂ ਦੇ ਸੋਡੇ ਪੀਣੇ, ਆਦਿ ਖਾਣ ਪੀਣ ਦੀ ਖੁਲ੍ਹ ਬ੍ਰਾਹਮਣਾਂ

*ਅਸੀਂ ਪੁਰਾਣੇ ਪੰਥ ਪਰਕਾਸ਼ ਦਾ ਨਾਉਂ ਤਾਂ ਲਿਖਿਆ ਹੈ ਕਿ ਲੇਖਕ ਕਿਤੇ ਨਵੇਂ ਪੰਥ ਪਰਕਾਸ਼ ਨੂੰ ਅੱਜ ਕਲ ਦੇ ਸਿੰਘ ਸਭੀਆਂ ਦਾ ਰਚਿਆ ਮੰਨਕੇ ਅਪਰਮਾਣ ਨਾ ਆਖ ਦੇਵੇ।

ਖਤ੍ਰੀਆਂ ਸਾਧਾਂ ਸੰਤਾਂ ਸਭ ਨੇ ਕਰ ਦਿਤੀ ਹੈ !ਕਈ ਤਖਤਾਂ ਗੁਰ ਦੁਆਰਿਆਂ ਦੇ ਆਗੂ ! ਕਈ ਬਾਬੇ ਖਲੇ ਖਾਂਦੇ ਪੀਂਦੇ ਹਨ ! ਏਹ ਰਾਜਾ ਨੂੰ ਦੇਖਕੇ ਆਪ ਲੋਗ ਰੀਸ ਕਰ ਰਹੇ ਹੋ ਤੇ ਅਜੇਹੇ ਕੁਕਰਮ ਕਰਦੇ ਹੋਏ ਧੰਨ ਭਾਗ ਸਮਝਦੇ ਹੋ ! ਨਵੀਨ ਸਿੰਘ ਇਸ ਪਰ ਕੁਝ ਨਹੀਂ ਕਹਿੰਦੇ ਕੇਵਲ ਇਹ ਕਹਿੰਦੇ ਹਨ ਕਿ ਗੁਰੂ ਕ੍ਰਿਪਾ ਦਾ ਅਧਕਾਰੀ ਹਰ ਪ੍ਰੇਮੀ ਆਦਮੀ ਹੈ ! ਚਾਹੇ ਕਿਸੇ ਥਾਂ ਤੇ ਦੇਸ਼ ਦਾ ਹੋਵੇ!

"ਦੇਵਤਾ ਅਦੇਵ ਜਛ ਗੰਧਬ ਤੁਰਕ ਹਿੰਦੂ
ਨਜਾਰੇ ਨਜਾਰੇ ਦੇਸਨ ਕੇ ਭੇਸਕੋ ਸੁਭਾਵ ਹੈ" ।

ਹੋਰ:—ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ" ।

ਸੋ ਦੇਸ ਚਾਲ ਦਾ ਰਗੜਾ ਧਰਮ ਤੋਂ ਕਿਸੇ ਨੂੰ ਨਹੀਂ ਵਾਂਜ ਸਕਦਾ ਜੇ ਗੁਰੂ ਜੀ ਦਾ ਮਿਸ਼ਨ ਕੇਵਲ ਹਿੰਦੂਆਂ ਲਈ ਸੀ ਤਦ ਗੁਰੂ ਜੀ ਸਰਬੱਗ ਕਿਸਤਰਾਂ ? ਵਾਹਿਗੁਰੂ ਵਾਂਙੂ ਸਮਦਰਸੀ ਕਿਕੂੰ ? ਅਤੇ ਉਨ੍ਹਾਂ ਦਾ ਧਰਮ ਜਗਤ ਰਖ੍ਯਕ ਕਿਸਤਰਾਂ ਹੈ ?

(੧੧) ਇਸਅੰਗ ਦੇ ਉੱਤਰ ਲਈ ਦੇਖੋ ਅੰਗ੯ ਅਤੇ ੯।

(੧੨) ਇਹ ਕੁਫਰ ਦਾ ਵਾਕ ਆਪਨੂੰ ਹੀ ਸੋਭਦਾ ਹੈ ! ਇਸਦਾ ਮੂੰਹ ਤੋੜ ਉੱਤਰ ਆਪਨੂੰ "ਨਾਭੇ ਦੇ ਇਸ਼ਤਿਹਾਰ ਦਾ ਉੱਤਰ ਅਤੇ ਖੰਡਨ" ਵਿਚ ਮਿਲ ਚੁਕਾ ਹੋਇਆ ਹੈ! ਅਸੀ ਸਹਿਜਧਾਰੀਆਂ ਨੂੰਸਿਖਮੰਨਦੇਹਾਂ ਪਰ ਸਿੰਘ ਪਦ ਲਈ ਜਗਜਾਸੂ ਜਾਨਦੇ ਹਾਂ ! ਦ੍ਵੈਤ ਤੁਹਾਡੇ ਘਰ ਵਸਦੀ ਹੈ।

ਬਹਾਦਰੀ ਦਾ ਵਾਧਾ ਜੇ ਅੰਮ੍ਰਿਤ ਨਾਲ ਸੰਬੰਧ ਨਹੀਂ ਰਖਦਾ ਤਦ ਤੁਹਾਡੀ ਅਕਲ ਤੇ ਰੁਦਨ ਕਰਨਾਂ ਚਾਹੀਦਾ ਹੈ। ਹੋਰ:—

ਕੀ ਆਪ ਏਸ ਤੋਂ ਇਹ ਸਿਧ ਨਹੀਂ ਕਰਦੇ ਕਿ ਫੌਜਾਂ ਵਿਚ ਅੰਮ੍ਰਿਤ ਛਕਾਉਣਾ ਬੇਫਾਇਦਾਹੈ? ਅਰ ਇਸ ਚਾਲ ਨਾਲਸਿੰਘਾਂਨੂੰ ਧਰਮਤੋਂ ਪਤਤਿ ਕਰਨਾ ਨਹੀਂਚਾਹੁੰਦੇ ਹੋ ? ਆਪਦੇ ਲੇਖ ਤੋਂ ਚੰਗੀ ਤਰਾਂ ਸਿਧ ਹੁੰਦਾ ਹੈ ਕਿ ਤੁਸੀ ਅੰਮ੍ਰਿਤ ਦੇ ਗੁਝੇ ਵੈਰੀ ਹੋ ਅਰ ਪੰਥ ਵਿਚ ਕੋਈ ਨਵਾਂ ਦੁਫੇੜ ਖੜਾ ਕਰਨਾ ਚਾਹੁੰਦੇ ਹੋ ! ਵਾਹਿਗੁਰੂ ਆਪਨੂੰ ਸਮੱਤਿ ਦੇਵੇ ਤੇ ਆਪਦੀ ਖੋਟੀ ਚਾਲ ਤੋਂ ਕੌਮ ਨੂੰ ਬਚਾਵੇ!

(੧੩) ਏਸ ਅੰਕ ਵਿਚ ਆਪ ਉਨ੍ਹਾਂ ਪਰ ਰੋਸ ਪਰਗਟ ਕਰਦੇ ਹਨ ਜੋ ਆਪਣੇ ਆਪਨੂੰ ਹਿੰਦੂ ਨਹੀਂ ਮੰਨਦੇ ਅਤੇ ਗੁਰੂ ਬਚਨਾ ਅਨੁਸਾਰ ਆਪਣੇ ਤਾਈਂ ਸਿੱਖ ਜਾਣਦੇ ਹਨ, ਅਸੀਂ ਏਸਦਾ ਕੀ ਉੱਤਰ ਦੇਈਏ, ਇਸ ਵਿਸ਼ਜ ਪਰ ਪੁਸਤਕ ਲਿਖੇ ਪਏ ਹਨ ਪਰ ਅੰਨਮਤ ਦੀ ਗੁਲਾਮੀ ਦਾ ਐਸਾ ਰਸ ਪੈ ਰਹਿਆ ਹੈ ਕਿ ਗੁਰਮਤ ਵਲ ਆਉਣ ਨੂੰ ਜੀ ਨਹੀਂ ਚਾਹੁੰਦਾ।

ਰਸਾਲੇ ਦਾ ਲੇਖਕ ਸਾਨੂੰ ਸੌ ਸਾਖੀ ਦਾ ਭਗਤ ਪਰਤੀਤ ਹੁੰਦਾ ਹੈ ਏਸ ਵਾਸਤੇ ਅਸੀ ਹੋਰ ਗੁਰਬਾਣੀ ਦਾ ਪ੍ਰਮਾਣ ਏਥੇ ਨਾ ਦਿੰਦੇ ਹੋਏ ਕੇਵਲ ਸੌ ਸਾਖੀ ਵਿਚੋਂ ਹੀ ਏਸਨੂੰ ਬਚਨ ਸੁਨਾਉਂਦੇ ਹਾਂ ਕਿ ਸਤਗੁਰੂ ਸਿਖਾਂ ਨੂੰ ਹਿੰਦੂਆਂ ਤੋਂ ਵੱਖਰਾ ਫ਼ਰਮਾਉਂਦੇ ਹਨਃ-

"ਨੁਰੰਗਾ ਬੋਲਿਆ, ਖਾਲਸਾ ਮੇਰੀ ਪਾਤਸ਼ਾਹੀ ਵਿਚ ਕਿਉਂ ਹੂਆ ਤੁਸਾਂ ਕਾਹਲੀ ਕਰੀ, ਤਾਂ ਦਯਾ ਸਿੰਘ ਬੋਲਿਆ ਤੁਮ ਭੀ ਕਾਹਲੀ ਕਰੀ ਮਜ਼ੁਬ ਏਕ ਲਗੇ ਕਰਨ ਤਾਂ ਗੁਰਾਂ ਨੇ ਤੀਸਰਾ ਖੜਾ ਕੀਤਾ"। (ਸਾਖੀ ੨੯)

ਗੁਰੂ ਸਾਹਿਬ ਜਦ ਪੁਸ਼ਕਰ ਪਰ ਗਏ ਤਾਂ ਚੈਤੰਨ ਪੰਡਿਤ ਨੇ ਪੁਛਿਆ ਕਿ ਸਿਖਾਂ ਦੀ ਕੀ ਜ਼ਾਤ ਹੈ ਤਾਂ ਸਤ-

ਗੁਰਾਂ ਨੇ ਉੱਤਰ ਦਿੱਤਾ ਕਿ "ਖਾਲਸਾ ਹਿੰਦੂ ਮੁਸਲਮਾਨ ਤੋਂ ਤੀਸਰਾ ਹੈ"* (ਸਾਖੀ ੫੪)

ਅਗੇ ਹੋਰ ਦੇਖੋ ਕਿ ੬੭ ਵੀਂ ਸਾਖੀ ਵਿਚ ਬਾਦਸ਼ਾਹ ਬਹਾਦਰਸ਼ਾਹ ਨੂੰ ਗੁਰੂ ਸਾਹਿਬ ਕੀ ਕਥਨ ਕਰਦੇ ਹਨ:–

"ਬਡੇ ਪੀਰ ਪੈਗੰਬਰਾ ਦਊਦ ਫ਼ਾਤਿਹਾ ਮੁਸਲਮਾਨ।
ਤੀਨ ਤ੍ਰਿਵੇਲੇ† ਹਿੰਦੂ ਕੋ, ਦੋਨੋਂ ਤਜੇ ਸਮਾਨ।
ਖਾਲਸਾ ਤੀਜਾ ਹਮ ਕਰਾ ਦੋਨੋ ਝੂਠੇ ਛੋਰ।
ਏਕ ਅਕਾਲ ਅਗੰਮ ਮੁਹਿ ਕਰਾ ਖਾਲਸੇ ਧੋਰ।
ਅਬ ਜਨਮਾ ਜਬ ਜੁਵਾ ਹੁਇ ਤੋੜੈ ਮੜੀ ਮਜਾਨ।
ਦੇਵਲ ਬੁਤ ਫ਼ਰੇਸਤੇ ਛੱਡੇ ਕਰੈ ਨਿਦਾਨ‡।

(੭੪)ਅੱਗੇ ਦੱਸਦੇ ਹਨ ਕਿ "ਰਾਜਾ ਨਜਾਯਕਾਰੀ ਹੋਵੇ ਆਪਣੇ ਨਿਸਚੇ ਵਿਚ ਪੱਕਾ ਹੋਵੇ ਸਭ ਮਜ਼੍ਹਬੋਂ ਕੋ ਇਕਸਾਰ ਸਮਝੇ ਅਗਰ ਮਜ਼੍ਹਬੀ ਤਅੱਸਬ ਕਰਨਾ ਹੋਵੇ ਤਾਂ ਰਾਜ ਛੋਡ ਦੇਵੇ"। ਇਸ ਅੰਗ ਦੀਆਂ ਚੰਗੀਆਂ ਬਾਤਾਂ ਨੂੰ ਸਭ ਸਿਆਣੇ ਮੰਨਦੇ ਹਨ ਔਰ ਸਾਨੂੰ ਕੋਈ ਭੀ ਐਸਾ ਅੱਜਕੱਲ ਵਿਦਵਾਨ ਆਦਮੀ ਨਹੀਂ ਦਿਸਦਾ ਜੋ ਖੁਆਮ-ਖੁਆਹ ਲੋਕਾਂ ਨਾਲ ਡਾਂਗੋ ਡਾਂਗੀ ਹੋਵੇ ਪਰ ਏਸ ਵਿਚ ਜੋ ਲੋਕਾਂ ਨੂੰ ਲਾ ਮਜ਼੍ਹਬ ਬਨਾਉਣ ਅਤੇ ਰਾਜ ਛਡਵਾਉਣ ਦੀ ਕੋਸ਼ਿਸ਼ ਕੀਤੀਹੈ ਸੋ ਅਤੀ ਕੁਟਿਲ ਰਜਾਸਤੀ ਚਾਲ ਹੈ ਪਾਪ ਆਤਮਾ ਲੇਖਕ ਦਾ ਜੋ ਭਾਵ ਹੈ ਵਾਹਿਗੁਰੂ ਉਸਨੂੰ

*ਪੂਛੀ ਜਾਤਿ, ਖਾਲਸਾ ਤੀਆ।

†ਤ੍ਰਿਕਾਲ ਸੰਧਯਾ ਵੇਦ ਵਿਧੀ ਅਨੁਸਾਰ।

‡ਅਜੇ ਅਨੰਦ ਵਿਰੋਧੀ ਦੀ ਮੰਨੀ ਹੋ[illegible]ੀ ਸੌ ਸਾਖੀ ਲੇਖ ਅਨੁਸਾਰ ਖਾਲਸਾ ਜਵਾਨ ਨਹੀਂਹੋਯਾ ਜੇ ਹੁੰਦਾ, ਤਾਂ ਪ੍ਰੈਸ ਦਾ ਨਾਉਂ ਦੁਰਗਾ ਪ੍ਰੈਸ ਨਾ ਰੱਖ ਸਕਦੇ ॥

ਦਗਾਧ ਕਰੇ, ਐਸਿਸੁਆਰਥੀ, ਸੁਆਮ ਧ੍ਰੋਹੀ ਕਿਸੇ ਰਾਜਾ ਨੂੰ ਪ੍ਰਾਪਤਿ ਨਾਂ ਹੋਣ, ਜੋ ਰਾਜਾ ਨੂੰ ਆਪਣੇ ਧਰਮ ਤੋਂ ਪਤਿਤ ਕਰਨ ਦੇ ਯਤਨ ਕਰਨ ! ਚਾਲੀਸ ਬਰਸ ਤੋਂ ਵਡੀ ਉਮਰਾ ਵਿਚ ਸ਼ਰਾਬ ਪੀਣ ਦੇ ਉਪਦੇਸ਼ ਦੱਸਣ ! ਵੇਸ਼ਵਾਂ ਤੋਂ ਕਵਾਇਦ ਸਿਖਣ ਦੇ ਲੇਖ ਲਿਖਨ ! ਅਰ ਦੂਸਰਿਆਂ ਦੀ ਬਦੀ ਕਰਦੇ, ਰਾਜ ਦ੍ਰੋਹੀ ਬਣਦੇ ਹੋਏ ਆਪ ਹੀ ਦੰਡ ਦੇ ਭਾਗੀ ਬਣਕੇ ਚਾਲਾਂ ਚਲਨ ! (ਚਾਰ ਭਾਗ ਗ੍ਰੰਥ ਸਫਾ ੪੩੭, ੬੨੨, ੫੦੬, ੫੪੯, ਤੇ ੪੩੯)

ਸ਼ੋਕ ! ਨਿਜ ਪੇਟ ਤੇਨੀਚ ਸ੍ਵਾਰਥਾਂਦੀ ਖਾਤਰਪਾਪੀਹ੍ਰਿਦੇ ਕਿਨ੍ਹਾਂ ਦਾ ਬੁਰਾ ਚਿਤਵਦੇ ਹਨ ਕਿ ਜਿਨ੍ਹਾਂ ਦੇ ਆਤਮਾਂ ਨਿਰਪਖ੍ਹ ਹਨ ਅਰ ਪ੍ਰਜਾਨੂੰ ਪ੍ਰਤ੍ਰਾਂ ਵਾਙ ਪਾਲਦੇ ਅਰ ਗੁਰ ਸਿਖੀ ਦੇ ਨਿਯਮਾਂ ਅਨੁਸਾਰ ਰਾਜ ਦੇਨਿਰਬਾਹ ਦੇ ਯਤਨ ਵਾਨ ਹਨਜੈਸਾਕਿ 'ਰਾਣਾਸੂਰਤਸਿੰਘ' ਵਿਚਕਥਨਕੀਤਾਹੈ।

'ਸਿੱਖੀ ਆਖੇ ਏਹ:- ਪਾਕੇ ਰਾਜ ਨੂੰ
'ਮਦਮੱਤੇ ਨਾ ਹੋਇ ਭੁੱਲੋ ਆਪ ਨੂੰ ।
'ਸੇਵਾ ਜਾਣੋ "ਰਾਜ" ਸਤਗੁਰ ਬਖ਼ਸ਼ਿਆ।
'ਧਰਮ ਰਾਜ ਦਾ ਠੀਕ ਪਾਲੋ ਐਕੁਰਾਂ
'ਜਿਉਂ ਤੋਲੇ ਹੈ ਠੀਕ ਕੰਡਾ ਸੁੱਧ ਜੋ ।
'ਪਰਜਾ ਜਾਣ ਉਲਾਦ ਸੱਚੇ ਰੱਬ ਦੀ,
'ਰਾਜਾ ਦਾਯਾ ਠੀਕ ਸਾਈਂ ਸਾਜਿਆ ।
'ਨਾਲ ਪਜਾਰਨਿਯਾਉਂ ਪਾਲੋ ਪ੍ਰਜਾ ਨੂੰ,
'ਜਾਣ ਗੁਰੂ ਦੀ, ਸੇਵ ਕਰਣੀ ਤੁਸਾਂ ਨੇ।
'ਕਦੀ ਮਮੱਤ ਨ ਧਾਰ ਲੈਣੀ ਐਸੜੀ:
'ਏਹ ਤਾਂ ਹੈਨ ਗ਼ੁਲਾਮ ਸਾਡੇ ਵਾਸਤੇ ।
'ਸੇਵਾ ਕਰਨੇ ਜੋਗ ਰੱਬ ਬਨਾ ਧਰੇ।

'ਕਰਕੇ ਬਾਕੀ ਕਾਲ ਖਰਚੇ ਸੇਵ ਮੌਂ।
'ਦੋਖੀ ਦਏ ਪੰਛਾੜ ਯੋਗੀ ਦੰਡ ਦੇ।
'ਗੁਣੀਆਂਸੰਦੀ ਸੇਵ ਕਦਰ ਕਰਾਇਕੇ। ੧੨੦
'ਪਰਜਾ ਉੱਨਤਦੇਖ ਸੁਖ ਨੂੰ ਪਾਇਲੈ।
"ਰਾਜੇ ਚੁਲੀ ਨਿਆਵ ਕੀ
ਪੜ੍ਹਿਆ ਸਚੁ ਧਿਆਨ" (ਵਾਃਸਾਃ ਮਃ੧)
'ਸਤਗੁਰ ਦਾ ਏਹ ਵਾਕ ਪੂਰਾ ਕਰ ਦਏ।
'ਹਕ ਗਵਾਇ ਮੂਲ ਕਿਸੇ ਨ ਜੀਵ ਦਾ,
'ਵੱਢੀ ਕਿਸੇ ਲਿਹਾਜ ਅਤੇ ਸਿਪਾਰਸਾਂ
'ਮੰਨਨ ਕਰੇ ਅਨਾਇ ਦੇਖੋ ਪ੍ਰਜਾ ਨੂੰ।
'ਇਸ ਬਿਧਸੇਵ ਕਮਾਇ ਅਪਨੀ ਪ੍ਰਜਾ ਦੀ
'ਪਾਵੇ ਨਾ ਦਿਲ ਮਾਂਹਿ ਮਦ ਜੋ ਰਾਜ ਦਾ
'ਨੇਕੀ ਦੀ ਓਹ ਕਾਰ ਵਰਤੇ ਜਗਤ ਤੇ।
'ਜਿਸਤੋਂ ਨੇਕ ਫੁਹਾਰ ਵਰਸੇ ਸਦਾ ਹੀ।
'ਅਪਨੇ ਨਾਲ ਨ ਰੰਚ ਧ੍ਰੋਹ ਕਮਾਂਵਦਾ।
'ਕਰਦਾ ਫਰਜ ਨਿਰਾਹ ਧਰਮ ਜੋ ਪਾਲਦਾ।
'ਫਰਜ (ਧਰਮ)ਏਜਾਣ ਰਾਜੇ ਸਿਖ ਦਾ
'ਜੇ ਓਹ ਕਰੇ ਨ ਪੂਰ ਫਰਜ਼ੋਂ ਘੁਥਿਆ।
'ਫਰਜ਼ੋਂ ਘੁੱਥਾ ਸਿਖ ਗੁਰੂ ਨਾ ਭਾਂਵਦਾ। ੧੩੦

ਕਾਸ਼!ਸ੍ਰੀ ਮਾਨ ਮਹਾਰਾਜ ਸਾਹਿਬਨਾਭਾ ਪਾਸਐਸੇ ਖੋਟੇ ਮੁਸ਼ੀਰ ਨਾਂ ਹੋਣ ਜੋ ਉਨ੍ਹਾਂ ਦਾ ਲੂਣ ਖਾਕੇ ਉਨ੍ਹਾਂ ਦੀ ਬਰਿਆਈ ਤਕਦੇ ਹਨ!ਬਿਹਤਰ ਹੋਵੇ ਹੇ ਕਾਯਰਲੇਖਕ! ਤੇਰੀ ਲੇਖਣੀ ਫੇਰ ਨਾਂ ਉਠੇ ਜੋ ਮਾਲਕ ਦਾ ਤੇ ਮਾਲਕਦੇ ਪਜਾਰਿਆਂ ਦਾ ਬੁਰਾ ਚਿਤਵਦੀ ਹੈ! ਰਾਜਾ ਨੂੰ ਆਪਣੇ ਧਰਮ ਪਰ ਪ੍ਰਪੱਕ ਤੇ ਧਾਰਮਕ ਨਿਯਮਾਂ ਦਾ ਪੂਰਣ

ਪਿਆਰ ਹੋਵਨ ਤੇ ਰਾਜ ਛੱਡਣ ਦਾ ਉਪਦੇਸ਼ ਕਰਦਾ ਹੈਂ ਤੂੰ ਆਪ ਇੱਕਕੱਚੇਕੁਲੇਦਾ ਹੀ ਤਿਆਗ ਕਰਕੇਦਿਖਾ!

ਰਾਜਾ ਨਜਾਯਕਾਰੀ ਚਾਹੀਏ, ਪਰ ਹੇ ਹਨੇਰੇ ਦਾ ਆਸਰਾ ਲੈਣ ਵਾਲੇ ਅਤੇ ਰੋਸ਼ਨੀ ਤੋਂ ਡਰਨ ਵਾਲੇ ਸਾਰਥੀ! ਸੱਚ ਦੱਸ ਕਿ ਤੇਰਾ ਇਸ਼ਾਰਾ ਇਸ ਰਾਜਾ ਵਲ ਹੈ?ਜੇ ਸਚਾ ਹੈਂ, ਸਿੱਖ ਹੈਂ, ਮਰਦ ਹੈਂ, ਤਾਂ ਸੱਚ ਕਹੁ! ਡਰਾਕਲ ਤੇ ਕਾਯਰ ਸੈਨਤਾਂ ਮਾਰਦੇ ਹਨ, ਪਰ ਸਚੇ ਤੇ ਨਿਰ ਭੈ ਸੱਚ ਆਖਦੇ ਹਨ! ਸੱਚ ਦੱਸ ਤੈਨੂੰ ਵਿਵਾਹ ਵਿਸ਼ੇ ਤੇ ਲਿਖਦਿਆਂ ਰਾਜਾ ਧਰਮ ਨਿਰੂਪਨ ਕਰਨ ਤੇ ਸੰਨਯਾਸ ਦਾ ਉਪਦੇਸ਼ ਦੇਣ ਦੀ ਕੀਹ ਲੋੜ ਪਈ? ਕਿਆ ਤੇਰੇ ਪਾਪਾਂ ਨੇ ਆਪੇ ਤੋਂ ਕੰਬਕੇ ਏਹ ਦੁਸ਼ਟ ਮੰਤ੍ਰ ਨਹੀਂ ਲਿਖਵਾਯਾ? ਕਿਤਾਬਾਂ ਲਿਖਣੀਆਂ ਐਸੀਆਂ ਬੁਰੀਆਂ ਤੇ ਅਪਣੇ ਨਾਮ ਲੁਕਾਣੇ ਕੈਸੀ ਕਾਇਰਤਾ ਹੈ।

(੨੫)ਅਸਾਂ ਨਿਰਪੱਖ ਬਾਤਾਂ ਲਿਖ ਦਿੱਤੀਆਂ ਹਨਪਰ ਤੁਸੀ ਗਲਤੀ ਮੰਨਣ ਵਾਲੇ ਪ੍ਰਤੀਤ ਨਹੀਂਹੁੰਦੇ ਜੈਸਾਕਿ:-

"ਦੁਰਜਨ ਕੂਕਰ ਪੂਛ ਮੇਂ ਦੀਖਤ ਏਕ ਸੁਧਾਇ।
ਕਿਤਕ ਭਲਾਈ ਕੈ ਕਰੇ ਨਹਿੰ ਨਿਜ ਰੂਪ ਵਟਾਇ"।

ਤਥਾ:-'ਜਿਉ ਲੋਈ ਸੰਗ ਸੂਤਕੇ ਲਾਲ ਚੜ੍ਹਤ ਨਹਿੰਰੰਗ।
ਤਿਉ ਦੁਰਜਨ ਸੀਝੇ ਨਹੀਂ ਰਹੇ ਮਾਂਹਿ ਸਤਿਸੰਗ'।

ਤੁਸੀ ਕੇਵਲ ਵਿਨਾਹ ਕਰਨ ਵਾਲੇ ਹੋਜੈਸਾ ਕਿ:-

"ਚੀਟੀ ਦੁਰਜਨ ਦੁਹਨ ਮੈਂ ਏਕੋ ਬਸਤ ਸੁਭਾਇ।
ਗੁਨਮੰਦਰ ਮੇਂ ਪੈਠ ਕਰ ਛਿੱਦਰ ਲੇਤ ਤਕਾਇ।"

ਪਿਛਲੇ ਸਾਲ ਜੋਭਲਾਂ ਤੁਹਾਨੂੰ ਦਸੀਆਂ ਗਈਆਂ ਤੁਸਾਂ ਨਹੀਂ ਮੰਨੀਆਂ,ਤੇ ਉਹੋ ਰੰਡੀ ਰੋਣਾਂ ਮੁੜ੨ਜਾਰੀਹੈ।

ਇਨਾਮ ਦੇ ਇਕਰਾਰ ਭੀ ਝੂਠੇ ਹਨ ਪਿਛਲੇਸਾਲ

ਦੇ ਇਨਾਮ ਖਪਤ! ਵੀਹਾਂ ਵਰਿਹਾਂ ਦੇਹਜ਼ਾਰਾਂ ਦੇ ਇਨਾ. ਗੀਮ! ਇਸਿਤਹਾਂ ਏਹ ੨੦੦੦ ਦੇ ਇਨਾਮ ਦਾ ਲਾਲਚ ਦੇਣਾ ਭੀ ਕੇਵਲ ਧੋਖਾ ਹੈ ਅਰ ਇਸ਼ਤਿਹਾਰ ਲੋਕਾਂ ਵਾਂਙੂ ਲੋਭ ਦਿਖਾਕੇ ਇਤਬਾਰ ਫੈਲਾਣਾ ਹੈ,ਨਹੀਂ ਤਾਂ ਜੇ ਨਿਰਪੱਖ ਆਦਮੀ ਹੈਂ ਤਦ ਹਜਾਰ ਰੁਪਯਾ ਰ. ਜੋ ਤੇਰੇ ਆਤਮਾਂ ਦੀ ਸੁਧੀ ਵਾਸਤੇ ਤੇਰੇ ਹੀ ਨਾਮ . ਵੇਰਵੇ ਸਹਿਤ "ਖਾਲਸਾ ਪ੍ਰਚਾਰਕ ਵਿਦਯਾਲਯ ਤਰਨ ਤਾਰਨ" ਵਿਚ ਦੋ ਕਮਰੇ ਤਿਆਰ ਕਰਵਾ ਦਿਤੇ ਜਾਵਨ! ਤੇ ਤੇਰੀ ਯਾਦ ਅੱਟਲ ਰੈਹ ਜਾਵੇ!

ਇਹ ਹੈ "ਅਨੰਦ ਬਿਵਾਹ ਪਰ ਬਿਚਾਰ" ਨਾਮਕ ਰਸਾਲੇ ਦੇ ਲੇਖਕ ਮਹਾਤਮਾਂਜੀ ਦੀਆਂ ਉਕਤੀਆਂਯੁਕ-ਤੀਆਂ ਦੇ ਖੰਡਨ ਅਰ ਉੱਤ੍ਰ, ਜੋ ਗੁਰਬਾਣੀ, ਗੁਰ ਸਿਖ ਇਤਹਾਸ, ਆਪਦੇ ਪਿਆਰੇ ਹਿੰਦੂ ਸ਼ਾਸਤ੍ਰ, ਗੁਰਦਵਾਰਿ-ਆਂ ਮਹਾਤਮਾਂ ਦੀਆਂ ਪ੍ਰਵਾਨਗੀਆਂ ਮਹਾਰਾਜ ਸਾਹਿਬ ਨਾਭਾ ਜੀ ਦੇ ਕਥਨ ਅਰ ਲੇਖ ਤਥਾ ਆਪ ( ਲੇਖਕ ) ਦੇ ਹੀ ਪ੍ਰਮਾਣੀਕ ਚਾਰ ਭਾਗ ਗ੍ਰੰਥ ਆਦਿਕ ਵਿਚੋਂ। ਮਹਾਤਮਾਂ ਜੀ ਦੀ ਪ੍ਰਪੰਚ ਰਚਨਾ ਭਾਵੇਂ ਬੇ ਦਲੀਲ ਅਪ੍ਰਮਾਣ ਅਤੇ ਨਿਕੰਮੀ ਹੀ ਸੀ ਪ੍ਰੰਤੂ ਮਹਾਰਾਜਾ ਸਾਹਿਬ ਜੀ ਦਾ ਨਾਮ ਅਰ ਉੱਤ੍ਰ ਦੀ "ਵੰਗਾਰ" ਹੋਵਨ ਤਥਾ ਚਾਰ ਭਾਗ ਸਫਾ ੬੭੦ ਦੇ "ਜਬ ਕੋਈ ਸ਼ਖਸ ਬੁਰਾ ਕਾਮ ਕਰੇ ਤੋਂ ਗ੍ਰੰਥ ਕੀ ਨਜ਼ੀਰ ਦੇ ਕਰ ਹਟਾ ਦੇਨਾ ਚਾਹੀਏ" ਦੇ ਵਿਚਾਰ ਤੇ ਯਥਾ ਯੋਗ ਉੱਤ੍ਰ ਦੇ ਦਿਤਾ ਹੈ । ਸਾਨੂੰ ਦੂਸਰੀਆਂ ਕੌਮਾਂ ਦੀ ਉੱਨਤੀ ਦੇ ਮੁਕਾਬਲੇ ਆਪਣੀ ਅਵਨੱਤੀ ਦੇਖਦੇ ਹੋਏ ਏਸ ਬਾਤ ਤੇ ਬੜਾ ਹੀ ਸ਼ੋਕ ਹੁੰਦਾ ਹੈ ਕਿ ਅਸੀ ਅਜੇ ਭੀ ਕਿਸ ਪਾਸੇ ਦੌੜੇ ਜਾ ਰਹੇਹਾਂ।

ਹੁਣ ਅਸੀਂ ਪਰਦਾਪੋਸ਼ ( ਕਿਉਂਕਿ ਕਰਤਾ ਦਾ ਨਾਮ ਮਹਾਤਮਾਂ ਦੇ ਇਸ਼ਤਿਹਾਰ ਦੀ ਤਰਾਂ ਰਸਾਲੇ ਪਰ ਭੀ ਨਹੀਂ ਛਪਿਆ ਹੋਇਆ) ਲੇਖਕ ਨੂੰ ਵੰਗਾਰਦੇ ਹਾਂਕਿ ਸਿੰਘ ਦਾ ਧਰਮ ਵਿਸ਼ੇਸ਼ ਕਰ ਕਿਸੇ ਵਿਚਾਰ ਵਾਸਤੇ ਕਿਸੇ ਦਾ ਭੀ ਧਰਮ ਨਾਮ ਲੁਕਾ ੨ ਕੇ ਘੁੰਡ ਵਿਚ ਮਿਆਉਂ ੨ ਕਰਨਾ ਨਹੀਂ ਹੈ। ਆਓ ਵਿਚਾਰ ਵਾਸਤੇ ਮੈਦਾਨ ਵਿਚ ਨਿੱਤਰੋ ਅਰ ਗੁਰੂ ਸਾਹਿਬ ਜੀ ਦੇ ਪ੍ਰਮਾਣਾ ਅਨੁਸਾਰ ਪੂਰਨ ਵਿਚਾਰ ਲਵੋ ਸਿੰਘਾਂ ਨੇ ਗੁਰਬਾਣੀ ਤੇ ਗੁਰੂ ਜੀ ਦੇ ਉਪਦੇਸ਼ਾਂ ਦੇ ਵਿਰੁੱਧ ਕੋਈ ਨਵਾਂ ਤਰੀਕਾ ਨਹੀਂ ਚਲਾਯਾ, ਨਾਹੀਂ ਸਿੰਘਾਂ ਦਾ ਇਹ ਧਰਮ ਹੈ, ਤੇ ਨਾਹੀਂ ਸਿੰਘਾਂ ਨੂੰ ਇਹ ਤਾਕੀਤਹੈਕਿ ਉਹਗੁਰਮਤ ਵਿਰੁਧ ਕਰ ਸਕਨ। ਸਿੰਘ (ਸਿੱਖ) ਜੋ ਕੁਝ ਕਰਦੇ ਅਤੇ ਮੰਨਦੇ ਹਨ ਸਭ ਸ੍ਰੀ ਗੁਰੂ ਜੀ ਦ ਹੁਕਮਾਂ ਅਨੁਸਾਰ ਗੁਰੂ ਜੀ ਦੀ ਆਗਜ਼ਾ ਵਿਚ ਹੋ ਆਪ ਸੱਚ ਨੂ ਦ੍ਰਿਸ਼ਟੀ ਗੋਚਰ ਰੱਖਕੇ ਗੁਰਬਾਣੀ ਅਨੁਸਾਰ ਦਸੋ ਸਿੰਘ ਕੇਹੜੀ ਗਲਤੀ ਕਰਦੇ ਹਨ? ਖੋਜੀ ਬਣੋ ਬਾਦੀ ਨਾ ਬਣੋ "ਖੋਜੀ ਉਪਜੈ ਬਾਦੀ ਬਿਨਸੈ" ਆਓ ਗੁਰਮਤ ਨੂ ਧਾਰਨ ਕਰਕੇ ਜਨਮ ਸਫਲਾ ਕਰੋ "ਹਰਿ ਜਪਦਿਆ ਖਿਨ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮੁ' ਭੁਲ੍ਹੇ ਬੇਰਾਂ ਦਾ ਅਜੇ ਭੀ ਕੁਝ ਨਹੀਂ ਵਿਗੜਿਆ 'ਅਜਹੂ ਸਮਝ ਕਿਛੁਬਿਗਰਿਓਨਾਹਿਨਭਜਲੈ ਨਾਮ ਮੁਰਾਰ।"ਉਸ ਸਚੇਪਿਤਾਸਤਿਗੁਰੂਜੀ ਦਾ ਬਿਰਦਹੈ ਕਿ"ਜੋ ਸਰਣਿਆਵੈ ਤਿਸੈਕੰਠ ਲਾਵੈ ਇਹ ਬਿਰਦ ਸੁਆਮੀ ਸੰਦਾ" "ਪਿਛਲੇ ਅਉਗੁਣਿ ਬਖਸਲਇਪ੍ਰਭੁਆਗੈਮਾਰਗਪਾਵੈ।""ਨਹੀਂ ਤੇ ਇਸ ਪਧਤ ਤੇ ਜੋਨਰਚੁਕੇਸੋਆਇਜਾਇ ਪਛਤਾਇਦਾ।"

ਓਹ ਸਚੇ ਪਿਤਾ ਵੰਡੋਰਾ ਦਿੰਦੇ ਹਨ ਕਿ:—

"ਨਾਨਕ ਨਾਮ ਨ ਚੇਤਨੀ ਅਵਰੇ ਕਰਮ ਕਮਾਹਿ।
ਜਮ ਦਰ ਬਧੇ ਮਾਰੀਅਹਿ ਫਿਰ ਬਿਸਟਾਮਾਹਿ ਪਚਾਹਿ"

ਦੁਰਗਾ ਪ੍ਰੈਸ ਦੇ ਮੈਨੇਜਰ ਜੀ ਨੂੰ ਭੀ ਨਾਭੇ ਦ ਪਰਜਾ ਹੋਕੇ ਅਜੇਹੇ ਲੇਖ ਛਾਪਣੇ ਅਯੋਗ ਹਨ ਆਪਣੇ ਸ੍ਵਾਮੀ ਦੀ ਵਡਜਾਈ ਵਾਸਤੇ ਹਾਨੀ ਕਾਰਕ ਹ ਇਤਿਹਾਸ ਅਤੇ ਧਰਮ ਦੇ ਵਿਰੁਧ ਲੇਖਛਪਨ ਤੇ ਦੁਨੀ ਵਿਚ ਹਾਸੀ ਹੁੰਦੀ ਹੈ। ਅਰ ਐਸੇ ਗ੍ਰੰਥਕਾਰਾਂ ਨੂੰ ਕਹ ਦੇਣ ਚਾਹੀਯੇ ਕਿ ਅਸੀਂ ਐਸੇ ਗ੍ਰੰਥ ਨਹੀਂ ਛਾਪਦੇ।

ਅਖੀਰ ਵਿਚ ਅਸੀਂ ਪੰਥ ਭੂਸ਼ਨ ਸ੍ਰੀ ਮਹਾਰਾਜ ਸਾਹਿਬ (ਨਾਭਾ ਪਤੀ) ਜੀ ਅਗੇ ਬਿਨੈਂ ਕਰਦੇ ਕਿ ਆ ਐਸੇ ਲੇਖਾਂ ਨਾਲ ਅਪਨੇ ਨਾਮ ਦੀਪਕਵਾਨਗੀ ਨਾ ਦਿਆ ਕਰੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਹੈ ਕਿ:—

"ਸਾਕਤ ਸੰਗ ਨ ਕੀਜੀਐ ਦੂਰਹੁ ਜਾਈਐ ਭਾਗ।
ਬਾਸਨ ਕਾਰੋ ਪਰਸੀਐ ਤਉ ਕਿਛੁ ਲਾਗੈ ਦਾਗ"॥

ਇਸਨਾਲ ਸ੍ਵਾਰਥੀ ਲੇਖਕ ਅਪਣੀ ਪਤ ਬਣਾਈ ਰੱਖ ਹੈ ਅਰ ਨੁਕਤਾਚੀਨੀ ਹੇਠ ਆਪਦਾ ਬ੍ਰਿਧਵਡਜਾਈ ਯੋ ਨਾਮਆਉਂਦਾਹੈ ਰਾਜਧਰਮਵਿਚਨੀਤੀਦਾਉਪਦੇਸ਼ਹੈ ਕਿ:—

"ਨਿਜ ਕਾਰਜ ਕੇ ਸਿਧ ਹਿਤ ਨਿਮਕ ਹਰਾਮ ਪ੍ਰਧਾਨ।
ਕਰਤ ਬਿਘਨ ਗ੍ਰੈਹ ਭੂਪਕੇ ਹੋਤ ਰਾਜ ਸਭ ਹਾਨ"।

ਸ੍ਰੀ੧੦੮ਮਾਨ ਜੀਨੂੰ ਤਕੜਾਈ ਨਾਲ ਅਪਨੇ ਨਾਮ ਚ ਬਚਾਉਰਖਣਾਅਰਖੋਟੇਸਲਾਹਕਾਰਾਂਤੋਂਬਚਣਾਂਚਾਹੀਦਾ ਸ੍ਰੀ ਵਾਹਿਗੁਰੂ ਜੀਕਾਖਾਲਸਾ ਸ੍ਰੀਵਾਹਿਗੁਰੂ ਜੀਕੀ ਫਤ ਮੈਂ ਹਾਂ ਖਾਲਸਾ ਪੰਥ ਦੇ ਸੇਵਕਾਂ ਦੀ ਸੇਵਾ ਦਾ ਚਾਹਵਾਨ